ੴ ਸਤਿਗੁਰ ਪ੍ਰਸਾਦਿ ॥

80

ਭਇਆ ਦਿਵਾਨਾ ਸ਼ਾਹ ਕਾ ਨਾਨਕੁ ਬਉਰਾਨਾ ॥

# ਇਕ ਫਕੀਰ ਵਡਾ ਮਸਤਾਨਾ

ਗੁਰੂ ਨਾਨਕ ਮਿਸ਼ਨ, ਪਟਿਆਲਾ ।

20 ਪੈਸੇ

ੴ ਸਤਿਗੁਰ ਪ੍ਰਸਾਦਿ ॥

# ਇਕ ਫਕੀਰ ਵਡਾ ਮਸਤਾਨਾ

ਸੁਰਤ ਦਾ ਕਿਸੇ ਵਿਸ਼ੇਸ਼ ਧੁਨ ਅੰਦਰ ਟਿਕ ਜਾਣਾ ਅਤੇ ਬਾਹਰ ਦੇ ਹੋਰ ਸਾਰੇ ਪ੍ਰਭਾਵਾਂ ਵਲੋਂ ਅਗਿਆਤ ਹੋ ਜਾਣਾ ਮਸਤੀ ਹੈ। ਪੂਰੀ ਤਰ੍ਹਾਂ ਮਸਤ ਹੋਏ ਮਨੁਖ ਲਾਗੇ ਕੋਈ ਗਾਵੇ, ਵਜਾਵੇ, ਗੱਲਾਂ ਕਰੇ ਜਾਂ ਕੋਈ ਹੋਰ ਕਾਰ ਵਿਹਾਰ ਕਰੇ ਜਾਂ ਖੇਡ ਖੇਡੇ ਉਸ ਦੀ ਰੁਚੀ ਇਨ੍ਹਾਂ ਵੱਲ ਨਹੀਂ ਜਾਂਦੀ ਬਲਕਿ ਉਹ ਆਪਣੇਂ ਧਿਆਨ ਮਸਤ ਰਹਿੰਦਾ ਹੈ। ਕਈ ਵਾਰ ਅਸੀਂ ਇਹ ਕਹਿੰਦੇ ਸੁਣਦੇ ਹਾਂ 'ਮੈਂ ਉਸ ਦੇ ਕਮਰੇ ਗਿਆ ਪਰ ਉਹ ਆਪਣੀ ਪੜ੍ਹਾਈ ਵਿਚ ਏਨਾਂ ਮਸਤ ਸੀ ਕਿ ਉਸ ਨੂੰ ਮੇਰੇ ਜਾਣ ਦਾ ਭੀ ਪਤਾ ਨ ਲਗਾ' ਅਜੇਹੇ ਸਮੇਂ ਮਨੁਖ ਦੇ ਦਿਲ ਦਿਮਾਗ ਦਾ ਰੁਜਹਾਨ ਐਸਾ ਬਣ ਗਿਆ ਹੁੰਦਾ ਹੈ ਕਿ ਉਸ ਨੂੰ ਹੋਰ ਕੁਝ ਸੁਝਦਾ ਹੀ ਨਹੀਂ। ਪੁੱਤਰ ਦੀ ਮਮਤਾ ਅੰਦਰ ਮਾਂ ਨੂੰ ਘਰ ਦੇ ਸਾਰੇ ਧੰਧੇ ਵਿਸਰ ਜਾਂਦੇ ਹਨ ਅਤੇ ਪੁਤਰ ਦੇ ਮੋਹ ਦੀ ਮਸਤੀ ਅੰਦਰ ਓਹ ਲੋਟ ਪੋਟ ਹੋ ਜਾਂਦੀ ਹੈ। ਕਾਮੀ ਪੁਰਸ਼ ਕਾਮ ਦੀ ਮਸਤੀ ਕਾਰਨ ਅੰਨ੍ਹਾ ਹੋ ਜਾਂਦਾ ਹੈ ਅਤੇ ਉਹ ਭਲੇ ਬੁਰੇ ਜਾਂ ਸ਼ਰਮ ਹਯਾ ਦੇ ਵਿਚਾਰ ਨੂੰ ਛਿੱਕੇ ਧਰ ਦੇਂਦਾ ਹੈ। ਮਾਇਆਧਾਰੀ ਲੋਭੀ ਮਨੁਖ ਲੋਭ ਵਸ ਹੋਇਆ ਆਪਣੇ ਮਾਤਾ, ਪਿਤਾ, ਸਜਣ, ਸਨਬੰਧੀਆਂ ਨੂੰ ਭੁੱਲ ਜਾਂਦਾ ਹੈ ਅਤੇ ਆਪਣਾ ਲੋਭ ਪੂਰਾ ਕਰਨ ਲਈ ਅਤਿ ਘਿਰਣਤ ਗੱਲਾਂ ਕਰਨ ਤੋਂ ਭੀ ਸੰਕੋਚ ਨਹੀਂ ਕਰਦਾ, ਇਹ ਉਸ ਦੇ ਲੋਭ ਦੀ ਮਸਤੀ ਹੈ। ਸਤਿਗੁਰੂ ਸਹਸਕ੍ਰਿਤੀ ਸਲੋਕਾਂ ਵਿਚ ਲੋਭ ਨੂੰ ਸੰਬੋਧਨ ਕਰਦੇ ਹੋਏ ਫ਼ਰਮਾਉਂਦੇ ਹਨ :—

'ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ।
ਅਕਰਣੰ ਕਰੋਤਿ ਅਖਾਦਿ੍ ਖਾਦੰ ਅਸਾਜੰ ਸਾਜਿ ਸਮਜਯਾ'।

ਅਰਥਾਤ ਐ ਲੋਭ, ਤੈਨੂੰ ਨਹੀਂ ਹੈ ਸ਼ਰਮ ਕਿਸੇ ਮਿੱਤਰ ਦੀ, ਗੁਰੂ ਦੀ, ਕਿਸੇ ਰਿਸ਼ਤੇਦਾਰ ਜਾਂ ਮਾਤਾ ਪਿਤਾ ਦੀ। ਤੂੰ ਮਨੁਖ ਪਾਸੋਂ ਨ ਕਰਨ ਯੋਗ ਕੰਮ ਕਰਾਉਂਦਾ ਹੈਂ, ਨ ਖਾਣ ਯੋਗ ਪਦਾਰਥ ਖੁਆਉਂਦਾ ਅਤੇ ਨ ਬਣਨ ਯੋਗ ਗੱਲਾਂ ਨੂੰ ਬਣਾਉਂਦਾ

ਤੇ ਸਿਧ ਕਰਦਾ ਹੈਂ । ਇਸੇ ਤਰ੍ਹਾਂ ਕੋਈ ਆਪਣੇ ਬਲ ਦੇ ਮਦ ਵਿਚ ਮਸਤ ਹੈ ਅਤੇ ਕਿਸੇ ਦੂਜੇ ਨੂੰ ਖਣੂੰਦਾ ਤਕ ਨਹੀਂ, ਕੋਈ ਵਿਦਵਾਨ ਪੰਡਤ ਹੋਣ ਦੇ ਹੰਕਾਰ ਅੰਦਰ ਆਕੜ ੨ ਫਿਰਦਾ ਹੈ, ਕਿਸੇ ਨੂੰ ਆਪਣੀ ਸੁੰਦਰਤਾ ਦਾ ਘੁਮੰਡ ਅਤੇ ਪਹਿਨੇ ਹੋਏ ਗਹਿਣਿਆਂ ਅਤੇ ਬਸਤਰਾਂ ਦੀ ਮਸਤੀ ਹੈ, ਕੋਈ ਕ੍ਰੋਧ ਅੰਦਰ ਭੁਜਦਾ ਹੋਇਆ ਬਦਲੇ ਦੀ ਭਾਵਨਾ ਅੰਦਰ ਅੰਨ੍ਹਾਂ ਹੋਇਆ ਪਿਆ ਹੈ ਉਸ ਨੂੰ ਇਸ ਤੋਂ ਬਿਨਾਂ ਹੋਰ ਕੁਝ ਸੁਝ ਨਹੀਂ ਆਉਂਦਾ । 'ਪ੍ਰਬੰਧ ਚੰਦਰ ਨਾਟਕ' ਗ੍ਰੰਥ ਅੰਦਰ ਇਕ ਸਵੱਯੇ ਵਿਚ ਕ੍ਰੋਧ ਆਪਣੀ ਮਹੱਤਤਾ ਦੀ ਵਡਿਆਈ ਇਸ ਤਰ੍ਹਾਂ ਕਰਦਾ ਹੈ :—

'ਅੰਧ ਕਰੋਂ ਦ੍ਰਿਗਵੰਤਨ ਕੋ ਸ੍ਰੁਤਵੰਤਨ ਕੋ ਬਧਰੋ ਕਰ ਡਾਰਉਂ ।

ਧ੍ਰਿਤਵੰਤਨ ਕੋ ਸੁ ਅਧੀਰ ਕਰੋਂ ਪੜਿਓ ਜਿਤਨੋਂ ਖਿਨ ਮਾਹਿ ਬਿਸਾਰਉਂ' ।

ਅਰਥਾਤ ਮੈਂ (ਕ੍ਰੋਧ) ਅਖਾਂ ਵਾਲਿਆਂ ਨੂੰ ਅੰਨ੍ਹਾਂ ਕਰ ਦੇਂਦਾ ਹਾਂ ਅਤੇ ਕੰਨਾਂ ਵਾਲਿਆਂ ਨੂੰ ਬੋਲਾ, ਧੀਰਜਵਾਨਾਂ ਦਾ ਧੀਰਜ ਖਤਮ ਕਰ ਦੇਂਦਾ ਹਾਂ ਅਤੇ ਵਿਦਵਾਨ ਦੀ ਵਿਦਿਆ ਉਸ ਨੂੰ ਭੁਲਾ ਦੇਂਦਾ ਹਾਂ । ਇਸੇ ਤਰ੍ਹਾਂ ਸਿਧ ਜਤੀ ਜੋਗੀ ਜਾਂ ਅਭਿਆਸੀ ਲੋਕ ਕਿਸੇ ਵਿਸ਼ੇਸ਼ ਜਤਨ ਨਾਲ ਕੋਈ ਸਮਰੱਥਾ ਪੈਦਾ ਕਰ ਲੈਂਦੇ ਹਨ ਉਸ ਸਮਰਥਾ ਦੀ ਮਸਤੀ ਭੀ ਪਾਤਰ ਨੂੰ ਅੰਨਿਆਂ ਕਰ ਦੇਂਦੀ ਹੈ । ਇਨ੍ਹਾਂ ਸਭ ਮਸਤੀਆਂ ਦਾ ਮੂਲ ਮਨੁਖੀ ਹਉਮੈ (Ego) ਹੈ, ਇਹ ਸਾਰੀਆਂ ਹਉਮੈਂ ਤੋਂ ਉਤਪੰਨ ਹੁੰਦੀਆਂ ਹਨ ਅਤੇ ਜਦੋਂ ਕਿਸੇ ਮਨੁਖ ਅੰਦਰ ਕੋਈ ਇਕ ਅਧਕ ਰੂਪ ਵਿਚ ਪ੍ਰਗਟ ਹੋ ਜਾਵੇ ਤਾਂ ਅਸੀਂ ਉਸ ਮਨੁਖ ਨੂੰ ਉਸ ਦੀ ਮਸਤੀ ਦਾ ਪਾਤਰ ਸਮਝ ਲੈਂਦੇ ਹਾਂ ਕਿ ਉਸ ਨੂੰ ਧਨ ਦੀ ਮਸਤੀ, ਰੂਪ ਦੀ, ਬਲ ਦੀ, ਵਿਦਿਆ ਦੀ, ਵਡ ਪ੍ਰਵਾਰਾਂ ਤੇ ਬਾਹੀਂ ਵਾਲਾ ਹੋਣ ਦੀ, ਜਾਂ ਹਕੂਮਤ ਦੀ ਮਸਤੀ ਹੈ, ਸਾਡੇ ਇਉਂ ਕਹਿਣ ਦਾ ਇਹੋ ਭਾਵ ਹੈ ਕਿ ਜਿਸ ਗੱਲ ਦੀ ਕਿਸੇ ਨੂੰ ਮਸਤੀ ਹੈ, ਉਹ ਉਸ ਵਿਚ ਏਨਾਂ ਖੱਚਤ ਹੋਇਆ ਹੁੰਦਾ ਹੈ ਕਿ ਉਸ ਨੂੰ ਹੋਰ ਸਭ ਕੁਝ ਭੁਲ ਭੁਲਾ ਜਾਂਦਾ ਹੈ, ਉਹ ਕਿਸੇ ਦਲੀਲ ਜਾਂ ਸਿਆਣੇ ਦੇ ਸਲਾਹ ਮਸ਼ਵਰੇ ਨੂੰ ਸੁਣਨ ਲਈ ਤਿਆਰ ਨਹੀਂ ਹੁੰਦਾ । ਉਸ ਦੀ ਇਕੋ ਇਕ ਲਗਨ ਹੁੰਦੀ ਹੈ ਜਿਸ ਦੀ ਉਸ ਨੂੰ ਮਸਤੀ ਹੈ ।

ਮਸਤੀ ਦਾ ਇਹ ਭੀ ਇਕ ਗੁਣ ਹੈ ਕਿ ਮਸਤੀ ਅੰਦਰ ਮਨੁਖ ਅਜੇਹੀਆਂ ਗੱਲਾਂ ਕਰ ਸਕਦਾ ਹੁੰਦਾ ਹੈ ਜੋ ਸਾਧਾਰਨ ਹਾਲਤ ਵਿਚ ਉਸ ਪਾਸੋਂ ਹੋਣੀਆਂ ਸੰਭਵ ਨਹੀਂ ਹੁੰਦੀਆਂ । ਅਜੇਹੇ ਸਮਿਆਂ ਤੇ ਓਹ ਆਪਣੀ ਮਸਤੀ ਨੂੰ ਹੋਰ ਤਿਖਾ ਕਰਨ ਲਈ ਐਸੀਆਂ ਚੀਜ਼ਾਂ ਦੀ ਵਰਤੋਂ ਕਰਦਾ ਹੈ ਜੋ ਉਸ ਦੀ ਮਸਤੀ ਵਧਾ ਦੇਣ । ਜਿਸ ਤਰ੍ਹਾਂ ਦੰਗਾ ਫਸਾਦ ਕਰਨ ਸਮੇਂ ਆਪਣੇ ਕ੍ਰੋਧ ਦੀ ਜੁਆਲਾ ਨੂੰ ਹੋਰ ਭੜਕਾਉਣ ਲਈ ਲੋਕ

ਬਾਹਰ ਨਿਕਲਦੇ ਹਨ। ਜੰਗਾਂ ਜੁਧਾਂ ਅੰਦਰ ਭੀ ਸ਼ਰਾਬ ਦੀ ਵਰਤੋਂ ਕੀਤੀ ਜਾਂਦੀ ਹੈ। ਸ਼ਰਾਬ ਪੀ ਕੇ ਕਾਮੀ ਤਥਾ ਬਾਹੂ ਬਲ ਦੇ ਮਦ ਵਿਚ ਮਸਤ ਲੋਕ ਭੀ ਆਪਨੇ ਮਦ ਨੂੰ ਸਿਖਰੇ ਲੈ ਜਾਣ ਲਈ ਸ਼ਰਾਬ ਪੀਂਦੇ ਹਨ, ਕਈ ਲੋਕ ਭੰਗ ਜਾਂ ਹੋਰ ਮੁਣੱਸ਼ੀ ਪਦਾਰਥ ਭੀ ਵਰਤਦੇ ਹਨ। ਨਾਕਾਰੇ ਅਤੇ ਕੰਮ ਚੋਰ ਲੋਕ ਸਰੀਰ ਅੰਦਰ ਸੁਸਤੀ ਅਤੇ ਮਦਹੋਸ਼ ਪੁਣਾ ਲਿਆਉਣ ਲਈ ਪੋਸਤ, ਅਫੀਮ, ਨਸ਼ੇ ਦੀਆਂ ਗੋਲੀਆਂ ਤਥਾ ਹੋਰ ਜ਼ਹਿਰੀਲੇ ਨਸ਼ੇ ਵਰਤਕੇ ਲਾਰਡ ਟੈਨੀਸਨ ਦੀ ਅੰਗ੍ਰੇਜ਼ੀ ਕਵਿਤਾ 'ਲੋਟਸ ਈਟਰਸ' ਦਾ ਦ੍ਰਿਸ਼ ਪੇਸ਼ ਕਰਦੇ ਹਨ : ਉਨ੍ਹਾਂ ਦੀ ਮਸਤੀ ਇਸ ਗੱਲ ਵਿਚ ਹੁੰਦੀ ਹੈ ਕਿ ਓਹ ਕਿਸੇ ਤਰ੍ਹਾਂ ਦੇ ਕੰਮ ਕਰਨ ਤੋਂ ਉਪ੍ਰਾਮ, ਨਿਢਾਲ ਸਰੀਰ, ਅਧ ਮੀਟੀਆਂ ਅਖਾਂ ਅਤੇ ਬੇਸੁਰਤੀ ਤੇ ਨੀਂਦ ਵਾਲੀ ਦਸ਼ਾ ਅੰਦਰ ਸਾਰਾ ਸਮਾਂ ਗੁਜ਼ਾਰਦੇ ਹਨ, ਉਨ੍ਹਾਂ ਨੂੰ ਆਪਣੇ ਆਲੇ ਦੁਆਲੇ ਦੀ ਕਿਸੇ ਤਰ੍ਹਾਂ ਦੀ ਲਥੀ ਚੜ੍ਹੀ ਦੀ ਚਿੰਤਾ ਨਹੀਂ ਹੁੰਦੀ ਬਲਕਿ ਜਿੰਨਾਂ ਚਿਰ ਨਸ਼ੇ ਦਾ ਪ੍ਰਭਾਵ ਕਾਇਮ ਰਹੇ ਉਨ੍ਹਾਂ ਨੂੰ ਆਪਣੇ ਭਲੇ ਬੁਰੇ ਦਾ ਭੀ ਕੋਈ ਫਿਕਰ ਨਹੀਂ ਹੁੰਦਾ। ਪੂਰੇ ਤੌਰ ਤੇ ਸ਼ਰਾਬੀ ਹੋਏ ਮਨੁਖ ਦੀ ਅਵਸਥਾ ਭੀ ਇਸ ਤੋਂ ਘਟ ਨਹੀਂ ਹੁੰਦੀ ਅਤੇ ਕਈ ਵਾਰ ਮਦਹੋਸ਼ ਸ਼ਰਾਬੀ ਦਾ ਮੂੰਹ ਕੁਤੇ ਚਟਦੇ ਵੇਖੇ ਜਾਂਦੇ ਹਨ।

ਇਨ੍ਹਾਂ ਸਾਰੀਆਂ ਮਸਤੀਆਂ ਦਾ ਇਕ ਖਾਸਾ ਇਹ ਹੈ ਕਿ ਜਦੋਂ ਸ਼ਰਾਬ, ਅਫੀਮ ਭੰਗ, ਪੋਸਤ ਆਦਿ ਨਸ਼ਿਆਂ ਦਾ ਅਸਰ ਸਰੀਰ ਤੇ ਘਟਦਾ ਹੈ ਅਤੇ ਮਸਤੀ ਉੱਤਰ ਜਾਂਦੀ ਹੈ ਤਾਂ ਸਰੀਰ ਏਨ੍ਹਾਂ ਨਿਢਾਲ, ਕਮਜ਼ੋਰ ਅਤੇ ਬੇਚੈਨ ਹੋ ਜਾਂਦਾ ਹੈ ਕਿ ਜੇਕਰ ਉਸ ਨੂੰ ਮੁੜ ਨਵੇਂ ਸਿਰਿਓਂ ਉਜੇਹਾ ਨਸ਼ਾ ਪ੍ਰਾਪਤ ਨ ਹੋਵੇ ਤਾਂ ਓਹ ਮਰਣ ਕਿਨਾਰੇ ਪੁਜ ਜਾਂਦਾ ਹੈ ਅਤੇ ਕੋਈ ਕੰਮ ਕਰ ਸਕਨ ਦੇ ਯੋਗ ਨਹੀਂ ਰਹਿੰਦਾ। ਸਭ ਤੋਂ ਵਡੀ ਹੈਰਾਨੀ ਦੀ ਗੱਲ ਇਹ ਹੈ ਕਿ ਨਸ਼ਈ ਲੋਕ ਇਹ ਸਭ ਕੁਝ ਜਾਣਦੇ ਹੋਏ ਅਤੇ ਆਪਣੇ ਨਾਲ ਹਰ ਰੋਜ਼ ਅਜੇਹਾ ਵਾਪਰਦਾ ਵੇਖਕੇ ਭੀ ਨਸ਼ਾ ਵਰਤਣ ਤੋਂ ਬਾਜ਼ ਨਹੀਂ ਆਉਂਦੇ। ਇਹ ਭੀ ਸਭ ਨੂੰ ਪਤਾ ਹੈ ਕਿ ਸੌ ਫੀ ਸਦੀ ਦੰਗੇ ਫਸਾਦ ਲੜਾਈਆਂ ਸ਼ਰਾਬ ਪੀ ਕੇ ਹੀ ਕੀਤੀਆਂ ਜਾਂਦੀਆਂ ਹਨ ਕਿਉਂਕਿ ਇਹ ਮਨੁਖ ਅੰਦਰੋਂ ਭਲੇ ਬੁਰੇ ਦਾ ਵਿਚਾਰ ਅਤੇ ਇਸ ਦੀ ਸੋਚ ਨੂੰ ਬਿਲਕੁਲ ਮੇਸ ਦੇਂਦੀ ਹੈ। ਸਤਿਗੁਰੂ ਅਮਰਦਾਸ ਜੀ ਨੇ ਬਿਹਾਗੜੇ ਰਾਗ ਦੀ ਵਾਰ ਵਿਚ ਇਸ ਪਰਥਾਏ ਇਉਂ ਫੁਰਮਾਇਆ ਹੈ :—

'ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ।
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ।
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ।
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ।
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ।'

ਗੁਰਬਾਣੀ ਅੰਦਰ ਏਨੇ ਸਪਸ਼ਟ ਹੁਕਮਾਂ ਦੇ ਹੁੰਦਿਆਂ ਹੋਇਆਂ ਜੋ ਲੋਕ ਸ਼ਰਾਬ ਜਾਂ ਹੋਰ ਨਸ਼ੇ ਵਰਤਦੇ ਹਨ ਉਨ੍ਹਾਂ ਦੀ ਸਿਖੀ ਦਾ ਅਨੁਮਾਨ ਇਸੇ ਇਕ ਗੱਲ ਤੋਂ ਹੀ ਲਗ ਜਾਂਦਾ ਹੈ। ਫਿਰ ਜੋ ਮਨੁਖ ਦੇਸ਼ ਜਾਂ ਪਰਦੇਸ਼ਾਂ ਅੰਦਰ ਸਿਖਾਂ ਦੀ ਪ੍ਰਤੀਨਿਧਤਾ ਕਰਦੇ ਹੋਏ ਸ਼ਰਾਬ ਆਦੀ ਨਸ਼ੇ ਵਰਤਦੇ ਹਨ ਉਹ ਸਿਖੀ ਦੇ ਅਤਿ ਪ੍ਰਭਾਵਸ਼ਾਲੀ ਚਿਤਰ ਨੂੰ ਹੀ ਧੁੰਧਲਾ ਨਹੀਂ ਕਰ ਰਹੇ ਬਲਕਿ ਗੁਰੂ ਗੋਬਿੰਦ ਸਿੰਘ ਦੇ ਨਿਜ ਸਰੂਪ ਨੂੰ ਕੋਝਾ ਕਰ ਰਹੇ ਹਨ ਕਿਉਂਕਿ ਹਰ ਸਿਖ ਦਾ ਰੂਪ ਗੁਰੂ ਦਾ ਆਪਣਾ ਸਰੂਪ ਹੈ।

ਅੰਮ੍ਰਿਤ ਛਕਣ ਸਮੇਂ ਤੰਬਾਕੂ ਦੀ ਵਰਤੋਂ ਨੂੰ ਇਕ ਬੱਜਰ ਕੁਰਹਿਤ ਦਸਿਆ ਜਾਂਦਾ ਹੈ ਅਤੇ ਇਸ ਦੇ ਵਰਤਣ ਵਾਲੇ ਨੂੰ ਸਿਖੀ 'ਚੋਂ ਖਾਰਜ (excommunicate) ਸਮਝੇ ਜਾਣ ਦੀ ਸਿਖਿਆ ਦਿਤੀ ਜਾਂਦੀ ਹੈ। ਇਸ ਦਾ ਇਹ ਕਦਾ ਚਿਤ ਭਾਵ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕੇਵਲ ਤੰਬਾਕੂ ਤੇ ਇਹ ਪਾਬੰਦੀ ਲਗਾ ਕੇ ਬਾਕੀ ਨਸ਼ਿਆਂ ਨੂੰ ਇਸ ਹੁਕਮ ਤੋਂ ਮੁਸਤਸਨਾਅ ਕਰ ਦਿਤਾ ਅਥਵਾ ਇਨਾਂ ਦੀ ਖੁੱਲ੍ਹ ਦੇ ਦਿਤੀ ਹੈ। ਉਪਰ ਲਿਖਿਆ ਹੁਕਮ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੁੰਦਿਆਂ ਹੋਇਆਂ ਗੁਰੂ ਗੋਬਿੰਦ ਸਿੰਘ ਬਾਰੇ ਕੋਈ ਅਜੇਹਾ ਵਿਚਾਰ ਰਖਣਾ ਮਹਾਨ ਭੁਲ ਹੈ। ਇਸ ਬਾਰੇ ਗੁਰੂ ਗ੍ਰੰਥ ਸਾਹਿਬ ਅੰਦਰ ਅਨੇਕਾਂ ਸੰਕੇਤ ਹਨ। ਸਤਿਗੁਰੂ ਨਾਨਕ ਦੇਵ ਜੀ ਨੇ ਹਰ ਮਨੁਖ ਨੂੰ ਜੋ ਉਨ੍ਹਾਂ ਦੇ ਸੰਪਰਕ ਵਿਚ ਆਇਆ, ਉਸ ਦੀ ਨਿਜੀ ਮਨੌਤ ਅਨੁਸਾਰ ਉਸ ਨੂੰ ਉਪਦੇਸ ਦਿਤਾ ਯਥਾ ਜੇਕਰ ਗੁਰੂ ਜੀ ਨੇ ਬ੍ਰਾਹਮਣ ਨੂੰ 'ਦਇਆ ਕਪਾਹ ਸੰਤੋਖ ਸੂਤ...' ਵਾਲਾ ਜਨੇਊ ਪਹਿਰਾਉਣ ਦੀ ਸੂਚਨਾ ਦਿਤੀ ਅਤੇ ਮੁਸਲਮਾਨ ਨੂੰ 'ਅਵਲ ਅਉਲ ਦੀਨ ਕਰ ਮਿਠਾ...' ਅਤੇ ਨਿਮਾਜ਼ੀ ਨੂੰ 'ਪੰਜ ਨਿਵਾਜਾਂ ਵਖਤ ਪੰਜ...' ਆਦਿ ਦੀ ਸੂਚਨਾ ਦਿਤੀ ਤਾਂ ਸ਼ਰਾਬ ਮਦ ਪੀਣ ਵਾਲਿਆਂ ਨੂੰ ਅਸਲ ਸ਼ਰਾਬ ਕਸ਼ੀਦ ਕਰਕੇ ਪੀਣ ਲਈ ਕਿਹਾ, ਵੇਖੋ ਆਪ ਦਾ ਸ਼ਬਦ (ਰਾਗ ਆਸਾ ਮ: ੧) 'ਗੁੜ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ। ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ।' ਅਰ ਤ ਗਿਆਨ (knowledge) ਨੂੰ ਗੁੜ, ਧਿਆਨ ਨੂੰ ਮਹੂਏ ਦੇ ਫੁੱਲ ਅਤੇ ਸ਼ੁਭ ਕਰਣੀ ਨੂੰ ਕਿਕਰ ਦੇ ਸਕ ਬਣਾਕੇ ਸ਼ਰਧਾ ਦੀ ਭੱਠੀ ਅੰਦਰ ਜੋ ਸ਼ਰਾਬ ਠੰਡੇ ਪਾਣੀ ਦੀ ਬਜਾਏ ਪ੍ਰੇਮ ਦੇ ਪੋਚੇ ਦੁਆਰਾ ਕਸ਼ੀਦ ਕੀਤੀ ਜਾਵੇਗੀ ਉਸ ਵਿਚੋਂ ਅੰਮ੍ਰਿਤ ਚੁਏਗਾ, ਜਿਸ ਦੀ ਮਸਤੀ ਅਸਲ ਮਸਤੀ ਹੈ। ਗੁਰੂ ਅਮਰਦਾਸ ਜੀ ਨੇ ਸਪਸ਼ਟ ਕਿਹਾ ਕਿ ਜਿਸ ਮਦ ਦੇ ਪੀਣ ਨਾਲ ਆਪਣੇ ਪਰਾਏ ਦੀ ਪਛਾਣ ਨ ਰਹੇ ਐਸਾ 'ਝੂਠਾ ਮਦੁ ਮੂਲ ਨ ਪੀਚਈ।' ਕੀ ਆਪਣੇ ਆਪ ਨੂੰ ਸਿਖ ਦਸਣ ਦੇ

ਦਾਹਵੇਦਾਰ, ਜੇ ਗੁਰੂ ਕੇ ਸਿਖ ਹਨ ਤਾਂ ਗੁਰੂ ਦੀ ਸਿਖਿਆ ਨੂੰ ਗ੍ਰਹਿਣ ਕਰਨਗੇ ?

ਪਰ ਮੈਂ ਇਸ ਲੇਖ ਵਿਚ 'ਮਸਤੀ' ਬਾਰੇ ਵਿਚਾਰ ਦੇ ਰਿਹਾ ਸੀ। ਇਹ ਸਾਰੇ ਨਸ਼ੇ ਜਿਨ੍ਹਾਂ ਦਾ ਉਪਰ ਜ਼ਿਕਰ ਆਇਆ ਹੈ ਕੇਵਲ ਵਕਤੀ ਅਥਵਾ ਥੋੜਾ ਚਿਰ ਰਹਿਣ ਵਾਲੇ ਹਨ ਅਤੇ ਮਨੁਖ ਦੇ ਮਨ ਅਤੇ ਸਰੀਰ ਦੀ ਕਿਸੇ ਹੋਰ ਮਸਤੀ ਨੂੰ ਉਤੇਜਤ ਕਰਨ ਦਾ ਕੰਮ ਦੇਂਦੇ ਹਨ। ਉਂ ਜੇ ਸੋਚਿਆ ਜਾਵੇ ਤਾਂ ਅਜੇਹੀਆਂ ਮਨੁਖੀ ਮਸਤੀਆਂ ਦੀ ਆਪਣੀ ਅਉਧ ਹੀ ਬਹੁਤ ਥੋੜੀ ਹੈ ਕਿਉਂਕਿ ਇਨ੍ਹਾਂ ਦੀ ਬੁਨਿਆਦ ਹੀ ਕੋਈ ਨਹੀਂ। ਸਰੀਰਕ ਬਲ ਦੀ ਮਸਤੀ ਇਕ ਦਿਨ ਦਾ ਤੇਈਏ ਦਾ ਤਾਪ ਹਰ ਲੈਂਦਾ ਹੈ, ਇਹੋ ਹਾਲ ਰੂਪ ਦੀ ਮਸਤੀ ਦਾ ਹੈ ਜਿਸ ਨੂੰ ਮੂੰਹ ਪਰ ਲਗੀ ਇਕ ਸੱਟ ਜਾਂ ਉਠਿਆ ਫੋੜਾ ਜਾਂ ਟੁਟਿਆ ਦੰਦ ਜਾਂ ਚੁਭੀ ਅੱਖ ਖਤਮ ਕਰ ਦੇਂਦੀ ਹੈ, ਧਨ ਦੀ ਮਸਤੀ ਇਕ ਘਾਟੇਵੰਦੇ ਸੌਦੇ ਨਾਲ ਮਿਸ ਜਾਂਦੀ ਹੈ, ਇਹੋ ਹਾਲ ਹੋਰ ਹਰ ਤਰ੍ਹਾਂ ਦੀ ਮਨੁਖੀ ਮਨ, ਸਰੀਰ ਤੇ ਪਦਾਰਥ ਦੀ ਮਸਤੀ ਦਾ ਹੈ।

ਤਾਂ ਇਹ ਸੋਚਣਾ ਬਣਦਾ ਹੈ ਕਿ ਇਸ ਵਿਚ ਕੀ ਭੇਦ ਹੈ। ਮਨੁਖ ਦਾ ਚੌਗਿਰਦਾ ਏਨੇ ਗੰਭੀਰ ਹਾਲਾਤ, ਘਟਨਾਵਾਂ ਅਤੇ ਭਾਵਨਾਵਾਂ ਨਾਲ ਭਰਪੂਰ ਹੈ ਕਿ ਇਹ ਕਿੰਨਾ ਭੀ ਚਾਤਰ, ਬਲਵਾਨ ਤੇ ਸੂਝਵਾਨ ਕਿਉਂ ਨ ਹੋਵੇ ਇਹ ਆਪਣੇ ਮਨ ਇੱਛੀ ਗੱਲ ਵਿਚ ਹਮੇਸ਼ਾਂ ਪੂਰਾ ਸਫਲ ਨਹੀਂ ਹੁੰਦਾ ਅਤੇ ਕਿਸੇ ਨ ਕਿਸੇ ਸਮੇਂ ਇਹ ਬਾਹਰੋਂ ਵਾਪਰੇ ਹਾਲਾਤ ਦੀ ਲਫੇਟ ਵਿਚ ਆ ਜਾਂਦਾ ਹੈ ਅਤੇ ਫਿਰ ਇਹ ਕਹਿੰਦਾ ਹੈ 'ਇਹ ਇਤਫਾਕ ਦੀ ਬਾਤ ਹੈ'। ਠੀਕ ਹੋਵੇਗੀ ਇਤਫਾਕ ਵਾਲੀ ਬਾਤ ਵੀ, ਪਰ ਅਸਲ ਗੱਲ ਇਹ ਹੈ ਕਿ ਇਸਦਾ ਸ੍ਵੈ ਭਰੋਸਾ ਜਿਸਦੇ ਅਧੀਨ ਇਹ ਆਪਣੇ ਆਪ ਨੂੰ ਸਭ ਕੁਝ ਸਮਝ ਬੈਠਾ ਹੁੰਦਾ ਹੈ, ਸ੍ਵੈ ਅਭਿਮਾਨ ਦਾ ਰੂਪ ਲੈ ਲੈਂਦਾ ਹੈ ਜਿਸ ਦੀ ਮਸਤੀ ਇਸ ਨੂੰ ਭੁਲੇਖੇ ਵਿਚ ਪਾ ਦੇਂਦੀ ਹੈ ਜਿਸ ਤਰ੍ਹਾਂ ਸ਼ਰਾਬ ਦੀ ਮਸਤੀ ਸ਼ਰਾਬੀ ਦੀ ਬੁਧ ਉਪਰ ਹਾਵੀ ਹੋ ਜਾਂਦੀ ਹੈ, ਇਸੇ ਤਰ੍ਹਾਂ ਸ੍ਵੈ-ਅਭਿਮਾਨ ਦੀ ਮਸਤੀ ਅੰਦਰ ਇਹ ਭੁਲ ਹੀ ਜਾਂਦਾ ਹੈ ਕਿ—

'ਆਖਣਿ ਜੋਰੁ ਚੁਪੈ ਨਹ ਜੋਰੁ। ਜੋਰੁ ਨ ਮੰਗਣਿ ਦੇਣਿ ਨ ਜੋਰੁ।
ਜੋਰੁ ਨ ਜੀਵਣਿ ਮਰਣਿ ਨਹ ਜੋਰੁ। ਜੋਰੁ ਨ ਰਾਜਿ ਮਾਲਿ ਮਨਿ ਸੋਰੁ।
ਜੋਰੁ ਨ ਸੁਰਤੀ ਗਿਆਨਿ ਵੀਚਾਰਿ। ਜੋਰੁ ਨ ਜੁਗਤੀ ਛੁਟੈ ਸੰਸਾਰੁ।'

ਸ੍ਵੈ-ਭਰੋਸਾ ਅਤੇ ਸ੍ਵੈ-ਅਭਿਮਾਨ ਦੋ ਵਖ ਵਖ ਭਾਵਨਾਵਾਂ ਹਨ—ਸ੍ਵੈ-ਅਭਿਮਾਨ ਨਿਜੀ ਬਲ, ਸਿਆਣਪ, ਵਿਦਵਤਾ, ਰੂਪ ਜਾਂ ਚਾਤੁਰੀ ਆਦਿ ਉਪਰ ਆਧਾਰਤ ਹੁੰਦਾ ਹੈ ਅਤੇ ਮਨੁਖ ਨੂੰ ਛੇਤੀ ਮਸਤਾਅ ਦੇਂਦਾ ਹੈ, ਇਸ ਦੇ ਉਲਟ ਸ੍ਵੈ-ਭਰੋਸੇ ਵਿਚ ਨਿਜਤਵ

ਨਾਲੋਂ ਅਸੂਲ, ਸਚਾਈ ਅਤੇ cause (ਜਿਸ ਗੱਲ ਹਿਤ ਭਰੋਸਾ ਧਾਰਿਆ ਗਿਆ ਹੈ) ਮੁਖ ਨੁਕਤੇ ਹੁੰਦੇ ਹਨ, ਉਸ ਕਾਜ਼ (cause) ਦੀ ਪਵਿਤਰਤਾ, ਉਚਤਾ ਅਤੇ ਸਚਾਈ ਦੀ ਦ੍ਰਿੜਤਾ ਵਿਚੋਂ ਸ੍ਵੈ-ਭਰੋਸਾ ਪੈਦਾ ਹੁੰਦਾ ਹੈ। ਅਜੇਹੇ ਭਰੋਸੇ ਵਾਲੇ ਮਨੁਖ ਨੂੰ ਨਿਸਚਾ ਹੁੰਦਾ ਹੈ ਕਿ ਉਸ ਦਾ ਕਾਜ਼ (cause) ਠੀਕ ਹੈ। ਉਸ ਦਾ ਇਹ ਨਿਸਚਾ, ਭਾਵੇਂ ਉਸ ਤੇ ਕਿੰਨੀਆਂ ਮੁਸੀਬਤਾਂ ਆਉਣ, ਜਾਨ ਭੀ ਦੇਣੀ ਪਵੇ, ਉਸ ਨੂੰ ਡੋਲਣ ਨਹੀਂ ਦੇਂਦਾ। ਅਜੇਹਾ ਸ੍ਵੈ-ਭਰੋਸਾ ਭੀ ਮਸਤੀ ਦਾ ਰੂਪ ਲੈ ਲੈਂਦਾ ਹੈ ਜਿਸ ਮਸਤੀ ਅੰਦਰ ਦੁਖ ਦਰਦ ਨਹੀਂ ਪੋਂਹਦੇ। ਇਸ ਪ੍ਰਕਾਰ ਦੀ ਮਸਤੀ ਮਨੁਖ ਨੂੰ ਦੁਖ ਸਹਾਰਨ ਤਥਾ ਸ਼ਹੀਦੀ ਪਾ ਜਾਣ ਲਈ ਤਤਪਰ ਕਰ ਦੇਂਦੀ ਹੈ। ਇਸ ਮਸਤੀ ਦਾ ਕਾਰਨ ਉਨ੍ਹਾਂ ਦਾ ਇਹ ਨਿਸਚਾ ਤੇ ਸ੍ਵੈ-ਭਰੋਸਾ ਹੁੰਦਾ ਹੈ ਕਿ ਜਿਸ ਗੱਲ ਵਾਸਤੇ ਉਨ੍ਹਾਂ ਮੁਸੀਬਤਾਂ ਸਹਿਨ ਜਾਂ ਸ਼ਹੀਦੀ ਪਾ ਜਾਣ ਲਈ ਆਪਣੇ ਆਪ ਨੂੰ ਤਿਆਰ ਕੀਤਾ ਹੈ ਓਹ ਇਕ ਮਹਾਨ ਸਚਾਈ ਹੈ ਜੋ ਕਦੀ ਮਿਟ ਨਹੀਂ ਸਕਦੀ ਅਤੇ ਸਦੀਵ ਕਾਲ ਰਹੇਗੀ—'ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ'—ਅਜੇਹੀ ਮਸਤੀ ਸ਼ਹੀਦੀ ਲਈ ਮਨੁਖ ਨੂੰ ਤਿਆਰ ਕਰਦੀ ਹੈ, ਇਸ ਨੂੰ ਮਰ ਮਿਟਣ ਦੀ ਮਸਤੀ ਕਿਹਾ ਜਾ ਸਕਦਾ ਹੈ। ਜਿਨ੍ਹਾਂ ਉਪਰ ਇਹ ਮਸਤੀ ਆਈ ਹੈ, ਉਨ੍ਹਾਂ ਦਾ ਮੌਤ ਅਤੇ ਹੋਰ ਸਰੀਰਕ ਦੁਖਾਂ ਦਾ ਡਰ ਖਤਮ ਹੋ ਜਾਂਦਾ ਹੈ, ਜਦ ਜੀਊਂਦੇ ਹਨ ਓਹ ਦੁਨੀਆਂ ਤੇ ਨਿਡਰ ਹੋ ਕੇ ਵਿਚਰਦੇ ਹਨ ਅਤੇ ਜਦੋਂ ਅੰਤ ਸਮਾਂ ਆਉਂਦਾ ਹੈ ਤਾਂ ਓਹ ਹਸਦੇ ਹਸਦੇ ਤਲਵਾਰ ਹੇਠ ਸਿਰ ਝੁਕਾ ਦੇਂਦੇ ਹਨ ਜਾਂ ਫਾਂਸੀ ਦੀ ਰਸੀ ਗਲੇ ਪਾ ਲੈਂਦੇ ਹਨ। ਅਜੇਹੀ ਮਸਤੀ ਦੇ ਮਸਤਾਨੇ ਸਨ ਓਹ ਸਾਰੇ ਸ਼ਹੀਦ, ਜਿਨ੍ਹਾਂ ਦੀਆਂ ਹਿਰਦੇ ਵੇਧਕ ਘਟਨਾਵਾਂ ਨਾਲ ਸਮੁਚਾ ਸਿਖ ਇਤਿਹਾਸ ਲਾਲ ਸੂਹਾ ਰੰਗਿਆ ਹੈ। ਇਸੇ ਮਸਤੀ ਅੰਦਰ ਝੂਮਦੇ ਹੋਇ ਓਹ ਗਾਉਂਦੇ ਸਨ 'ਮੋਹਿ ਮਰਨੇ ਕਾ ਚਾਉ ਹੈ ਮਰਉ ਤਉ ਹਰਿ ਕੇ ਦੁਆਰ' ਅਤੇ ਵਧੀ ਜਾਂਦੇ ਸਨ ਸ੍ਰੀ ਜਨਮ ਅਸਥਾਨ ਨਨਕਾਣਾ ਸਾਹਿਬ ਦੀਆਂ ਦਿਲ੍ਹੀਜਾਂ ਉਪਰ ਇਕ ਪਿਆਰ ਦਾ ਚੁੰਮਣ ਦੇਣ ਅਤੇ ਗੁਰੂ ਨਾਨਕ ਚਰਣਾਂ ਦੀ ਧੂੜ ਮਥੇ ਤੇ ਲਾਉਣ ਲਈ—ਹਾਂ ਇਸੇ ਮਸਤੀ ਅੰਦਰ ਬਾਲਕ ਬਿਰਧ ਤੇ ਜਵਾਨ ਸੌ ਸੌ ਦੇ ਜਥੇ ਵਿਚ ਰੋਜ਼ ਜਾਂਦੇ ਸਨ ਗੁਰੂ ਕੇ ਬਾਗ ਨੂੰ, ਕੇਵਲ ਇਸ ਅਜ਼ਮਾਇਸ਼ ਲਈ ਕਿ ਉਹ ਲੋਹੇ ਦੀਆਂ ਸੱਮਾਂ ਵਾਲੀਆਂ ਡਾਗਾਂ ਦੇ ਵਾਰ ਸਹਿਣ ਦੇ ਯੋਗ ਹੋਇ ਹਨ ਜਾਂ ਨਹੀਂ—ਉਨ੍ਹਾਂ ਦੇ ਅੰਦਰ ਇਕੋ ਚਾਉ ਸੀ ਕਿ ਸ੍ਰੀ ਗੁਰੂ ਕਲਗੀਧਰ ਦੇ ਦਰਬਾਰ ਵਿਚ ਓਹ ਮਸਤਾਨਿਆਂ ਦੀ ਸ਼ਰੇਣੀ ਵਿਚ ਖੜੇ ਹੋ ਸਕਣ। ਕਵੀ ਬਿਹਾਰੀ ਜੀ ਦੇ ਸ਼ਬਦਾਂ ਵਿਚ ਓਹ ਇਹ ਪਰਤੀਤ ਕਰਦੇ ਸਨ ਕਿ :

'ਇਹ ਸੁਨੇਹਾ ਮੈਂਡੇ ਸਤਿਗੁਰ ਵਾਲਾ ਮੇਰੇ ਸੀਨੇ ਅੰਦਰ ਪੁੜਿਆ
ਹੁਣ ਤਾਂ ਮੁੜਿਆਂ ਬਣਦੀ ਨਾਹੀਂ ਜਾਂ ਸਨਮੁਖ ਮਥਾ ਜੁੜਿਆ'

ਪਰ ਜਿਸ ਮਸਤਾਨੇ ਦੇ ਦਰਸ਼ਨਾਂ ਦੀ ਤਾਂਘ ਅਜ ਅਸੀਂ ਲਾਏ ਹੋਇ ਹਾਂ ਉਹ ਆਪਣੀ ਕਿਸਮ ਦਾ ਨਿਰਾਲਾ ਮਸਤਾਨਾ ਹੈ। ਓਹ ਮਸਤਾਨਾ ਹੁੰਦਾ ਹੋਇਆ ਦੁਨੀਆਂ ਤੋਂ ਅਗਿਆਤ ਨਹੀਂ, ਉਸ ਦੇ ਅੰਦਰ ਭੈ ਦੀ ਨਾਮ ਮਾਤਰ ਲੇਸ ਭੀ ਨਹੀਂ, ਓਹ ਆਪਣੇ ਦੇਸ਼ ਤੋਂ ਹਜ਼ਾਰਾਂ ਕੋਹਾਂ ਦੇ ਬਿਖੜੇ ਪੈਂਡੇ ਕਟ ਕੇ ਉਥੇ ਪੁਜਾ ਹੈ ਜਿਥੇ ਉਸ ਦਾ ਕੋਈ ਮਨੁਖ ਸੰਗੀ ਸਾਥੀ ਨਹੀਂ, ਜਿਥੋਂ ਦੇ ਲੋਕਾਂ ਨਾਲ ਉਸ ਦੇ ਖਾਣ ਪੀਣ ਪਹਿਰਣ ਦੀ ਸਾਂਝ ਨਹੀਂ, ਜ਼ਬਾਨ ਦੀ ਸਾਂਝ ਨਹੀਂ, ਵਰਤਨ ਵਿਹਾਰ, ਰਹਿਣ ਸਹਿਣ, ਕਲਚਰ ਤੇ ਸਭੱਯਤਾ ਦੀ ਸਾਂਝ ਨਹੀਂ, ਧਰਮ ਵਿਸ਼ਵਾਸ ਤੇ ਵਿਚਾਰਾਂ ਦੀ ਵਿਪੇਖਤਾ ਹੈ, ਜਿਥੋਂ ਦੇ ਸੌ ਫੀ ਸਦੀ ਲੋਕ ਮਜ਼ਹਬੀ ਜਨੂੰਨ ਅੰਦਰ ਜਕੜੇ ਹੋਇ ਵਿਰੋਧੀ ਖਿਆਲ ਸੁਨਣ ਨੂੰ ਤਿਆਰ ਨਹੀਂ ਬਲਕਿ ਜਿਨ੍ਹਾਂ ਦੇ ਧਰਮ ਕੋਡ ਅੰਦਰ ਵਿਰੋਧੀ ਵਿਚਾਰ ਰਖਣ ਦੀ ਇਕੋ ਇਕ ਸਜ਼ਾ 'ਸੰਗ ਸਾਰ ਕਰਨਾ' (ਪਥਰ ਮਾਰ ਮਾਰ ਕੇ ਜਾਨੋਂ ਮਾਰ ਦੇਣਾ) ਹੈ, ਜਿਸ ਦੇਸ਼ ਅੰਦਰ ਗਾਉਣਾ ਵਜਾਉਂਣਾ ਤਾਂ ਕੀ ਸੰਗੀਤ ਸਾਜ਼ ਲੈ ਕੇ ਤੁਰਨਾ ਭੀ ਵਰਜਤ ਹੈ, ਪਰ ਇਸ ਨੇ ਅਪਨੇ ਨਾਲ ਇਕ ਰਬਾਬ ਦਾ ਵਜਈਆ ਤੇ ਰਬਾਬ ਲਏ ਹੋਏ ਹਨ ਅਤੇ ਹੋਰ ਵਡੀ ਅਲੌਕਕ ਗੱਲ ਜੋ ਇਸ ਨੇ ਕੀਤੀ ਹੈ ਅਤੇ ਜਿਸ ਦਾ ਵੇਖਣ ਸੁਨਣ ਵਾਲਿਆਂ ਨੂੰ ਵਡਾ ਦੁਖ ਤੇ ਰੰਜ ਹੈ ਓਹ ਇਹ ਹੈ ਕਿ ਉਸ ਨੇ ਇਥੇ ਪੁਜਣ ਸਾਰ ਸ਼ਹਿਰ ਲਾਗੇ ਇਕ ਵਿਸ਼ਾਲ ਕਬਰਸਤਾਨ ਵਿਚ ਡੇਰਾ ਲਾਇਆ ਹੈ ਅਤੇ ਗੋਰਾਂ ਅੰਦਰ ਕਿਆਮਤ ਦੇ ਦਿਨ ਦੀ ਉਡੀਕ ਵਿਚ ਟਿਕ ਰਹੀਆਂ ਇਨਸਾਨੀ ਰੂਹਾਂ ਨੂੰ ਮਕਰੂਹ (ਵਰਜਤ) ਸੰਗੀਤ ਦੀ ਧੁਨ ਸੁਣਾ ਕੇ ਹਰਾਮ ਕੀਤਾ ਹੈ। ਅਤਿ ਦੀ ਪਰੇਸ਼ਾਨੀ ਅੰਦਰ ਸਾਰਾ ਸ਼ਹਿਰ ਬਗ਼ਦਾਦ ਇਸਲਾਮੀ ਸ਼ਰਹ ਦੇ ਉਲਟ ਅਜੇਹਾ ਕੁਫਰ ਭਰਿਆ ਫੇਲ੍ਹ, (ਕਰਮ) ਕਰਨ ਵਾਲੇ ਮਨੁਖ ਨੂੰ 'ਸੰਗ ਸਾਰ' ਕਰਨ ਲਈ ਹਥਾਂ ਵਿਚ ਪੱਥਰ ਉਠਾਏ ਦੌੜਿਆ ਆ ਰਿਹਾ ਹੈ। ਬਗ਼ਦਾਦ ਦਾ ਵਡਾ ਪੀਰ ਦਸਤਗੀਰ ਭੀ ਨਾਲ ਹੈ। ਪਰ ਜਿਉਂ ਹੀ ਸਾਰੇ ਉਥੇ ਪੁਜੇ ਤੇ ਵੇਖਿਆ ਕਿ 'ਇਕ ਫਕੀਰ ਵਡਾ ਮਸਤਾਨਾ' ਕਿਸੇ ਅਸਚਰਜ ਮਸਤੀ ਅੰਦਰ ਬੈਠਾ ਗਾਈ ਜਾ ਰਿਹਾ ਹੈ, ਨਾ ਉਸ ਦੇ ਦੁਆਲੇ ਇਕਠੇ ਹੋਏ ਹਜ਼ਾਰਹਾ ਮੁਲਖਈਏ ਨੇ ਉਸ ਨੂੰ ਕੋਈ ਤੌਖਲਾ ਲਾਇਆ ਹੈ ਅਤੇ ਨ ਉਸ ਨੂੰ ਉਨ੍ਹਾਂ ਦੀਆਂ ਪੱਥਰ ਉਠਾਈਆਂ ਬਾਹਾਂ ਤੋਂ ਭੈ ਪਰਤੀਤ ਹੋਇਆ ਹੈ। ਨ ਉਸ ਨੂੰ ਇਸ ਅਜਨਬੀ ਦੇਸ਼ ਦੇ ਅਜਨਬੀ ਲੋਕਾਂ ਦੀ ਕੁਝ ਪ੍ਰਵਾਹ ਹੈ, ਇਹ ਕੈਸੀ ਮਸਤੀ ਹੈ ਜਿਸ ਨੇ ਉਸ

ਮਸਤਾਨੇ ਦੇ ਸਾਰੇ ਡਰ ਭੈ ਦੂਰ ਕੀਤੇ ਹੋਏ ਹਨ । ਕੌਣ ਹੌਸਲਾ ਕਰੇ ਅਜੇਹੇ ਮਸਤਾਨੇ ਫ਼ਕੀਰ ਦੀ ਮਸਤੀ ਅੰਦਰ ਭੰਗ ਪਾਉਣ ਦਾ ? ਅਖੀਰ 'ਪੁਛਿਆ ਫਿਰਕੇ ਦਸਤਗੀਰ ਕੌਨ ਫਕੀਰ ਕਿਸ ਕਾ ਘਰਾਨਾ' ਅਰਥਾਤ ਫਕੀਰ ਸਾਈਂ, (i) ਤੂੰ ਕੌਣ ਹੈਂ ਅਤੇ (ii) ਕਿਸ ਘਰਾਨੇ (ਜਮਾਇਤ) ਦਾ ਫਕੀਰ ਹੈ ? ਜੋ ਉੱਤਰ ਮਿਲਿਆ ਭਾਈ ਗੁਰਦਾਸ ਜੀ ਉਸ ਨੂੰ ਐਉਂ ਵਰਨਣ ਕਰਦੇ ਹਨ :—

'ਨਾਨਕ ਕਲ ਵਿਚ ਆਇਆ ਰੱਬ ਫਕੀਰ ਇਕ ਪਹਿਚਾਨਾ । ਧਰਤ ਅਕਾਸ ਚਹੂੰ ਦਿਸ ਜਾਨਾ' । ਅਰਥਾਤ (i) ਨਾਨਕ ਨਾਮ ਲੈ ਕੇ ਇਸ ਜੁਗ ਅੰਦਰ ਆਇਆ ਹਾਂ । (ii) ਫਕੀਰ ਦਾ ਇਕੋ ਇਕ ਘਰਾਨਾ ਰੱਬ ਦੀ ਪਛਾਣ ਹੀ ਹੁੰਦਾ ਹੈ, ਜਿਸ ਨੂੰ ਉਹ ਧਰਤੀ ਆਕਾਸ਼ ਦੀਆਂ ਚਹਵਾਂ ਦਿਸ਼ਾਂ ਅੰਦਰ ਪਸਰਿਆ ਵੇਖਦਾ ਹੈ । ਮਸਤਾਨੇ ਫਕੀਰ ਦੀ ਰਸਨਾ ਤੋਂ ਏਡੀ ਸੂਝ ਭਰੀ ਗੱਲ ਨੇ ਪੀਰ ਦੇ ਕਿਵਾੜ ਖੋਲ੍ਹ ਦਿਤੇ । ਰੱਬ ਵੱਲ ਤੁਰਣ ਵਾਲਿਆਂ ਨੂੰ ਰੱਬ ਦੀ ਪਛਾਣ ਛੇਤੀ ਹੋ ਜਾਇਆ ਕਰਦੀ ਹੈ, ਪੀਰ ਸੋਚੀਂ ਪਿਆ ਕਿ ਇਹ ਅਸਚਰਜ ਦੀਵਾਨਾਪਨ ਹੈ ਜਿਸ ਦੀ ਮਸਤੀ ਹੇਠ ਏਡੀ ਸੂਝ ਛੁਪੀ ਹੈ, ਜਿਸ ਨੇ ਰੱਬ ਦੀ ਪਛਾਣ ਨੂੰ ਹੀ ਮਨ ਦਾ ਟਿਕਾਣਾ ਮੰਨ ਲਿਆ ਹੈ, ਜਿਸ ਦੇ ਅੰਦਰ ਕਿਸੇ ਫਕੀਰੀ ਘਰਾਣੇ ਦੇ ਹੋਣ ਦੀ ਪਕੜ ਨਹੀਂ, ਜੋ ਵਾਹਿਦ ਲਾਸ਼ਰੀਕ ਅੱਲਾ ਤਾਲਾ ਦਾ ਹੋ ਚੁਕਾ ਹੈ, ਜਿਸ ਦੀ ਸਿਫਤ ਸਾਲਾਹ ਅੰਦਰ ਓਹ ਏਨਾ ਮਸਤ ਹੈ ਕਿ ਇਸ ਨੂੰ 'ਸੰਗ ਸਾਰ' ਹੋ ਜਾਣ ਦਾ ਭੀ ਭੈ ਨਹੀਂ । ਉਸ ਮਸਤਾਨੇ ਫਕੀਰ ਦੇ ਇਕ ਬੋਲ ਨੇ ਪੀਰ ਦੇ 'ਸੰਗ ਸਾਰ' ਕਰਨ ਵਾਲੇ ਦਿਲ ਨੂੰ ਮੋਮ ਕਰ ਦਿਤਾ ।

ਸਚ ਪੁਛੋ ਤਾਂ ਇਹ ਉਸ ਮਸਤਾਨੇ ਫਕੀਰ ਦੀ ਦੀਵਾਨਗੀ ਹੀ ਸੀ ਜਿਸ ਨੇ ਹਜ਼ਾਰਹਾ ਕੱਟੜ ਤੇ ਮੁਤੱਅਸਬ ਮੋਮਨਾਂ ਦਾ ਪੱਥਰ ਵਰਸਾਉਣ ਵਾਲਾ ਹਿਰਦਾ ਮੋਮ ਕਰ ਦਿਤਾ ਅਤੇ ਉਨ੍ਹਾਂ ਨੂੰ ਫਕੀਰ ਬਾਬਾ ਨਾਨਕ ਦੀਆਂ ਅਖਾਂ ਵਿਚੋਂ ਇਲਾਹੀ ਨੂਰ ਵਰਸਦਾ ਪਰਤੀਤ ਹੋਇਆ । ਇਸ ਤੋਂ ਪਿਛੋਂ ਲਗਾਤਾਰ ਚਾਰ ਹਨੇਰੇ ਅਤੇ ਚਾਰ ਚਾਨਣੇ ਪਖ ਇਹ ਫਕੀਰ ਸਾਈਂ ਬਗਦਾਦ ਅੰਦਰ ਟਿਕੇ ਰਹੇ । ਜਿਸ ਪਥਰ ਤੇ ਬੈਠ ਕੇ ਆਪ ਨੇ ਉਥੇ ਦੀਆਂ ਹਜ਼ਾਰਹਾ ਰੂਹਾਂ ਨੂੰ ਆਪਣੀ ਮਸਤੀ ਅੰਦਰ ਕੀਲਿਆ ਸੀ,ਉਸ ਪੱਥਰ ਨੂੰ ਇਕ ਹੋਰ ਕੀਲਿਆ ਮਨੁਖ–ਬਹਿਲੋਲ ਬਾਬਾ ਨਾਨਕ ਦੇ ਉਥੋਂ ਆ ਜਾਣ ਪਿਛੋਂ ਲਗਾਤਾਰ ਸਠ ਵਰ੍ਹੇ ਉਸੇ ਮਸਤੀ ਅੰਦਰ ਝੂਮ ਝੂਮ ਬੋਸੇ ਦੇਂਦਾ ਰਿਹਾ ।

ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਜਿਸ ਮਸਤੀ ਦਾ ਮਸਤਾਨਾ ਬਾਬਾ ਨਾਨਕ ਆਪ ਸੀ ਅਤੇ ਜਿਸ ਦੀ ਮਸਤਾਨੀ ਨਜ਼ਰ ਜਿਸ ਪਰ ਭੀ ਪਈ ਉਸ ਨੂੰ ਮਸਤਾਨਾ ਕਰ ਗਈ, ਉਸ ਮਸਤੀ ਦਾ ਰਾਜ਼ ਕੀ ਸੀ ? ਕੀ ਇਹ ਕਿਸੇ ਨਸ਼ੇ ਦੀ

ਮਸਤੀ ਸੀ ਜਾਂ ਇਸ ਦੇ ਪਿਛੇ ਕੋਈ ਦੁਨਿਆਵੀ ਆਭਾ, ਬਿਬੇਕ ਬੁਧੀ ਜਾਂ ਸਿਧੀ ਪ੍ਰਾਪਤੀ ਦੀ ਵਡਿਆਈ ਸੀ ਜਾਂ ਸ਼ਹੀਦਾਂ ਸਮਾਨ ਖੋ ਦੇਣ ਦੀ ਮਸਤੀ ਸੀ ? ਸਤਿਗੁਰੂ ਨਾਨਕ ਦੇਵ ਦੇ ਆਪਨੀ ਮਸਤੀ ਬਾਰੇ ਕੁਝ ਅਜੇਹੇ ਫੁਰਮਾਣ ਹਨ ਜਿਨ੍ਹਾਂ ਤੋਂ ਸਾਨੂੰ ਉਕਤ ਸਵਾਲ ਦਾ ਉੱਤਰ ਮਿਲ ਜਾਂਦਾ ਹੈ ਆਪ ਕਹਿੰਦੇ ਹਨ :—

'ਭਇਆ ਦਿਵਾਨਾ ਸ਼ਾਹ ਕਾ ਨਾਨਕੁ ਬਉਰਾਨਾ ।
ਹਉ ਹਰਿ ਬਿਨੁ ਅਵਰੁ ਨ ਜਾਨਾ ।' (ਮਾਰੂ ਮ: ੧)

ਅਰਥਾਤ ਮੈਂ (ਨਾਨਕ) ਆਪਨੇ ਮਾਲਕ (ਸ਼ਾਹ) ਦੀ ਪਿਆਰ ਮਸਤੀ ਅੰਦਰ ਬਉਰਾ ਹੋਇਆ ਫਿਰਦਾ ਹੈ ਅਤੇ ਮੈਨੂੰ ਉਸ ਤੋਂ ਬਿਨਾਂ ਕੁਝ ਸੁਝ ਨਹੀਂ ਆਉਂਦਾ ।

ਜਿਸ ਦੀ ਮਸਤੀ ਅੰਦਰ ਆਪ ਬਉਰੇ ਹੋ ਜਾਂਦੇ ਹਨ, ਉਸ ਨਸ਼ੇ ਦਾ ਜ਼ਿਕਰ ਆਪ ਇਉਂ ਕਰਦੇ ਹਨ :

'ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ । ਮੈ ਦੇਵਾਨਾ ਭਇਆ ਅਤੀਤੁ ।
ਕਰ ਕਾਸਾ ਦਰਸਨ ਕੀ ਭੂਖ । ਮੈਂ ਦਰਿ ਮਾਗਉਂ ਨੀਤਾ ਨੀਤ ।
ਤਉ ਦਰਸਨ ਕੀ ਕਰਉ ਸਮਾਇ । ਮੈਂ ਦਰ ਮਾਂਗਤੁ ਭੀਖਿਆ ਪਾਇ ।'
(ਤਿਲੰਗ ਮ: ੧)

ਅਰਥਾਤ ਮੇਰੇ ਕਰਤਾਰ ਤੇਰਾ ਨਿਰਮਲ ਭਉ ਮੇਰੇ ਹਿਰਦੇ ਅੰਦਰ ਵਸਿਆ ਹੈ ਅਤੇ ਮੇਰੇ ਚਿਤ ਰੂਪੀ ਖਲੜੀ ਵਿਚ ਸਮਾਈ ਤੇਰੇ ਭਉ ਦੀ ਭੰਗ ਨੇ ਮੈਨੂੰ ਐਸੀ ਮਸਤੀ ਚਾੜ੍ਹ ਦਿਤੀ ਹੈ ਕਿ ਦੁਨੀਆਂ ਦੀਆਂ ਹੋਰ ਸਾਰੀਆਂ ਖੁਸ਼ੀਆਂ ਵਲੋਂ ਅਤੀਤ ਹੋ ਗਿਆ ਹਾਂ । ਹੁਣ ਤਾ ਤੇਰੇ ਦਰਸ਼ਨ ਦੀ ਇਕੋ ਇਕ ਭੁਖ ਹੈ ਜਿਸ ਦਾ ਖੈਰ ਲੈਣ ਲਈ ਮੈਂ ਆਪਣੇ ਹੱਥਾਂ ਦਾ ਦਾਸਾ ਬਣਾ, ਤੇਰੇ ਦਰ ਤੇ ਨਿਤਾਪ੍ਰਤ ਦਾ ਮੰਗਤਾ ਬਣ ਕੇ ਆਇਆ ਹਾਂ । ਤੇਰੇ ਦਰਸ਼ਨ ਦੀ ਭਿਖ ਮੰਗਣਾ ਮੇਰਾ ਨਿਤ ਦਾ ਅਭਿਆਸ ਹੋ ਗਿਆ ਹੈ, ਹੇ ਕਰਤਾਰ, ਮੈਂ ਦਰ ਦੇ ਮੰਗਤੇ ਨੂੰ ਭਿਖਿਆ ਪਾ ਦੇਹ ।

ਤੇਰਾ ਬਿਰਦ ਹੈ : 'ਜੇ ਦਰਿ ਮਾਗਤੁ ਕੂਕ ਕਰੇ ਮਹਲੀ ਖਸਮੁ ਸੁਣੇ
ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ।' (ਆਸਾ ਮ: ੧)

ਅਰਥਾਤ ਖਸਮ ਦੇ ਦਰਵਾਜ਼ੇ ਤੇ ਦਿਤੀ ਦਸ਼ਤਕ ਤਥਾ ਮਾਰੀ ਹੋਈ ਕੂਕ ਮਹਿਲਾਂ ਅੰਦਰ ਸੁਣੀ ਤਾਂ ਜ਼ਰੂਰ ਜਾਵੇਗੀ, ਅਗੋਂ ਇਹ ਖਸਮ ਦੀ ਮਰਜ਼ੀ ਹੈ, ਉਸ ਨੂੰ ਭਾਵੇ ਤਾਂ ਮੰਗਤੇ ਦਾ ਧੀਰਜ ਬਣ੍ਹਾਵੇ ਜਾਂ ਉਸ ਨੂੰ ਧੱਕਾ ਦੇ ਦੇਵੇ, ਜੋ ਭੀ ਓਹ ਦੇਵੇ ਮੰਗਤੇ ਦੀ ਉਸੇ ਵਿਚ ਵਡਿਆਈ ਹੈ । ਖਸਮੋਂ ਪਥਰਾਂ ਦੀ ਵਰਖਾ ਹੋਵੇ ਜਾਂ ਫੁਲਾਂ ਵੀ, ਹੈ ਤਾਂ ਵਰਖਾ । ਵਰਸਨਾ ਹੀ ਉਸ ਦੇ ਤੁਠੇ ਹੋਣ ਦੀ ਨਿਸ਼ਾਨੀ ਹੈ । ਉਸ ਦਾ ਮਸਤਾਨਾ ਇਸੇ ਪਰ ਖੁਸ਼ ਹੁੰਦਾ ਹੈ ਕਿ ਓਹ ਖਸਮ ਦੀ ਯਾਦ ਵਿਚ ਤਾਂ ਹੈ । ਖਸਮ ਵਲੋਂ ਭੁਲਿਆ

ਹੋਣਾ ਹੀ ਦੁਖ ਹੈ ਇਸੇ ਲਈ ਓਹ ਖਸਮੋ ਲਾਏ ਦੁਖ ਭੁਖ ਨੂੰ ਭੀ ਦਾਤ ਸਮਝਦਾ ਹੈ :

'ਕੇਤਿਆ ਦੂਖ ਭੂਖ ਸਦ ਮਾਰ ' ਏਹਿਭਿ ਦਾਤਿ ਤੇਰੀ ਦਾਤਾਰ ।'

ਉਸ ਦੀ ਯਾਦ ਵਿਚ ਰਹਿਣਾ ਤੇ ਉਸ ਨੂੰ ਯਾਦ ਰਖਣਾ ਇਹੋ ਇਸ ਮਸਤੀ ਦਾ ਨਸ਼ਾ ਹੈ ਜਿਸ ਨਸ਼ੇ ਅੰਦਰ ਦੁਖ ਭੁਖ ਭੁਲ ਜਾਂਦੇ ਹਨ । ਇਸੇ ਲਈ ਕਿਹਾ ਹੈ :

'ਕੀ ਵਿਸਰਹਿ ਦੁਖੁ ਬਹੁਤਾ ਲਾਗੈ, ਦੁਖੁ ਲਾਗੈ ਤੂੰ ਵਿਸਰੁ ਨਾਹੀ ।'

(ਆਸਾ ਮ: ੧]

ਇਸ ਭਾਂਤ ਦੀ ਨਾਮ ਮਸਤੀ ਅਤੇ ਦੁਨਿਆਵੀ ਮਸਤੀਆਂ, ਜਿਨ੍ਹਾਂ ਦਾ ਵਰਨਣ ਸ਼ੁਰੂ ਵਿਚ ਕੀਤਾ ਗਿਆ ਹੈ, ਵਿਚਾਲੇ ਵਿਸ਼ੇਸ਼ ਅੰਤਰਾ ਇਹ ਹੈ ਕਿ :—

1. ਦੁਨਿਆਵੀ ਮਸਤੀਆਂ ਮਨੁਖ ਨੂੰ ਸਮੁਚੇ ਤੌਰ ਵਿਚਾਰ ਹੀਨ ਕਰ ਦੇਂਦੀਆਂ ਹਨ ਅਤੇ ਜਿਸ ਕਿਸਮ ਦੀ ਮਸਤੀ ਅੰਦਰ ਓਹ ਮਸਤ ਹੈ ਉਸ ਤੋਂ ਬਿਨਾਂ ਉਸ ਨੂੰ ਹੋਰ ਕੁਝ ਸੁਝਦਾ ਹੀ ਨਹੀਂ, ਨ ਉਸ ਦੀ ਸੁਰਤ ਜਾਂ ਸੋਚ ਸ਼ਕਤੀ ਠੀਕ ਰਾਹੇ ਤੁਰ ਸਕਦੀ ਹੈ' ਜਦੋਂ ਕਿ ਨਾਮ ਦੀ ਮਸਤੀ ਜਾਂ ਖੁਮਾਰੀ ਨਾਮ ਦੀ ਸੁਰਤ ਅਤੇ ਬੁਧ ਨੂੰ ਬਣਾ ਸੰਵਾਰ ਕੇ ਸਗੋਂ ਲਿਸ਼ਕਾ ਦੇਂਦੀ ਹੈ । ਨਾਮ ਅੰਦਰ ਜੁੜੇ ਮਨੁਖਾਂ ਬਾਰੇ ਹੀ ਕਿਹਾ ਹੈ :

'ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ । ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ।'

ਬਹੁਤ ਵਾਰੀ ਵੇਖਣ ਵਿਚ ਆਉਂਦਾ ਹੈ ਕਿ ਆਮ ਲੋਕਾਂ ਉਤੇ ਪ੍ਰਭਾਵ ਪਾਉਣ ਵਾਸਤੇ ਕਈ ਸਾਧ ਸੰਤ ਕਹਾਉਣ ਵਾਲੇ ਬੰਦੇ ਤਰ੍ਹਾਂ ਤਰ੍ਹਾਂ ਦੇ ਭੇਖ ਬਣਾ ਕੇ ਆਪਣੇ ਆਪ ਨੂੰ ਨਾਮ ਮਸਤਾਨੇ ਜ਼ਾਹਿਰ ਕਰਦੇ ਹਨ । ਓਹ ਇਸ ਦਾ ਪ੍ਰਗਟਾਵਾ ਬੇਅਰਥ ਅਤੇ ਬੇਤੁਕੀਆਂ ਊਲ ਜਲੂਲ ਗੱਲਾਂ ਰਾਹੀਂ ਕਰਦੇ ਹਨ, ਜਿਨ੍ਹਾਂ ਨੂੰ ਸੁਣਕੇ ਭੋਲੇ ਲੋਕ ਇਹ ਨਿਸ਼ਚਾ ਕਰ ਲੈਂਦੇ ਹਨ ਕਿ ਇਨ੍ਹਾਂ ਦੀ ਸੁਰਤ ਰਬ ਵਿਚ ਜੁੜੀ ਹੋਣ ਕਾਰਨ ਇਨ੍ਹਾਂ ਨੂੰ ਪਤਾ ਨਹੀਂ ਰਹਿੰਦਾ ਕਿ ਇਹ ਕੀ ਕਹਿ ਰਹੇ ਹਨ । ਅਜੇਹੇ ਪੁਰਸ਼ਾਂ ਦੇ ਮੂੰਹੋਂ ਜੇ ਕੋਈ ਇਕ ਅਧ ਅਕਲ ਦੀ ਗੱਲ ਓਹ ਸੁਣ ਲੈਣ ਤਾਂ ਓਹ ਇਸ ਨੂੰ ਇਲਹਾਮ ਜਾਂ ਰੱਬੀ ਬਚਨ ਮੰਨ ਬਹਿੰਦੇ ਹਨ । ਅਜੇਹੇ ਲੋਕਾਂ ਨੂੰ ਸੋਚਨਾ ਚਾਹੀਦਾ ਹੈ ਕਿ ਜੇ ਰੱਬ ਪ੍ਰਕਾਸ਼ ਜਾਂ ਗਿਆਨ ਸਰੂਪ ਹੈ ਤਾਂ ਜਿਸ ਨੂੰ ਰੱਬ ਦੇ ਨਾਮ ਦੀ ਮਸਤੀ ਚੜ੍ਹੇਗੀ ਉਸ ਦੀ ਸੁਰਤ ਜਾਗੇਗੀ ਅਤੇ ਉਸ ਦੇ ਅੰਦਰ ਪ੍ਰਕਾਸ਼ ਹੋਵੇਗਾ ਜਾਂ ਓਹ ਮੂਰਖਾਂ ਵਾਂਙ ਬੇਤੁਕੀਆ ਗਲਾਂ ਕਰੇਗਾ ? ਰੱਬ ਨੂੰ ਪਹੁੰਚਿਆ ਹੋਇਆ ਤਥਾ ਨਾਮ ਦੀ ਮਸਤੀ ਵਾਲਾ ਮਨੁਖ ਕਦੀ ਕੋਈ ਬੇਅਰਥ (Irrational) ਗੱਲ ਨਹੀਂ ਕਰਦਾ, ਬਲਕਿ ਉਸ ਦੀ ਸੂਝ ਪਾਰਦਰਸ਼ਕ ਹੋ ਚੁਕੀ ਹੁੰਦੀ ਹੈ, ਉਸ ਨੂੰ ਪਰਤੱਖ

ਦਿਸਦੀਆਂ ਗੱਲਾਂ ਤੋਂ ਅਗੇ ਪਰੋਖੇ ਮਾਮਲੇ ਭੀ ਪਰਤਖ ਵਾਂਙ ਦਿਸਿਆ ਕਰਦੇ ਹਨ ਇਸ ਲਈ ਉਸ ਦੀ ਹਰ ਗੱਲ ਪੂਰੇ ਤੌਰ ਸੂਝ ਭਰੀ ਹੁੰਦੀ ਹੈ। ਨਾਮ ਭਗਤੀ ਵਾਲਿਆਂ ਦਾ ਹਿਰਦਾ ਸਦਾ ਖਿੜਿਆ ਹੋਇਆ—'ਨਾਨਕ ਭਗਤਾ ਸਦਾ ਵਿਗਾਸ' ਅਤੇ ਉਨ੍ਹਾਂ ਦੇ ਅੰਦਰ ਸਾਰੇ ਬ੍ਰਹਿਮੰਡ ਦੀ ਸੂਝ ਬੂਝ ਜਾਗੀ ਹੋਈ ਹੁੰਦੀ ਹੈ :— 'ਮੰਨੈ ਸਗਲ ਭਵਨ ਕੀ ਸੁਧ।' ਹਾਂ, ਇਕ ਗਲ ਜ਼ਰੂਰ ਹੈ ਕਿ ਨਾਮ ਦੀ ਮਸਤੀ ਮਨੁਖ ਨੂੰ ਹਰ ਪਖੋਂ ਚੇਤੰਨ ਕਰਦੀ ਹੋਈ ਉਸ ਦੀ ਵਖਰੀ ਅਪਣੱਤ ਰਖਣ ਦੀ ਸੂਝ (Ego) ਨੂੰ ਭੁਲਾ ਦੇਂਦੀ ਹੈ ਅਤੇ ਇਸ ਤਰ੍ਹਾਂ ਨਾਮ ਮਸਤੀ ਵਾਲੇ ਦੀ ਆਪੇ ਅਥਵਾ 'ਮੈਂ ਹਾਂ' ਦੀ ਸੂਝ ਖਤਮ ਹੋ ਜਾਂਦੀ ਹੈ ਅਤੇ ਉਹ 'ਹਮ ਕਿਛੁ ਨਾਹੀ ਏਕੈ ਓਹੀ' (ਆਸਾ ੫) ਨੂੰ ਪੂਰੀ ਤਰਾਂ ਦ੍ਰਿੜ ਕਰ ਲੈਂਦਾ ਹੈ। ਸੋ ਨਾਮ ਮਸਤਾਨਿਆਂ ਅਤੇ ਦੁਨਿਆਵੀ ਮਸਤ ਬੰਦਿਆਂ ਅੰਦਰ ਇਹ ਇਕ ਵਡਾ ਅੰਤਰਾ ਹੈ।

(੨) ਦੁਨਿਆਵੀ ਮਸਤੀ ਵਾਲੇ ਮਨੁਖ ਨੂੰ ਆਪਣੇ ਅਮਲ ਵਾਲੀ ਗੱਲ ਜਾਂ ਚੀਜ਼ ਤੋਂ ਛੁਟ ਹੋਰ ਕੁਝ ਨਹੀਂ ਭਾਉਂਦਾ। ਲੋਭੀ ਦਾ ਮਨ ਆਪਣਾ ਲੋਭ ਪੂਰਾ ਕਰਨ ਵਿਚ, ਕਾਮੀ ਦਾ ਕਾਮ ਵਿਚ, ਸੁੰਦਰ ਦਾ ਆਪਣੇ ਰੂਪ ਵਿਚ, ਸ੍ਵੈਬਲ ਦੇ ਅਭਮਨੀ ਦਾ ਸ੍ਵੈ ਵਡਿਆਈ ਵਿਚ ਲਗਾ ਰਹਿੰਦਾ ਹੈ। ਉਨ੍ਹਾਂ ਨੂੰ ਹੋਰ ਕੋਈ ਗੱਲ ਨਹੀਂ ਭਾਉਂਦੀ। ਵਡਹੰਸ ਰਾਗ ਅੰਦਰ ਸਤਿਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ 'ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ' ਅਰਥਾਤ ਅਮਲੀ ਨੂੰ ਆਪਣੇ ਅਮਲ ਵਾਲੇ ਪਦਾਰਥ ਦੇ ਤੁੱਲ ਹੋਰ ਕੋਈ ਚੀਜ਼ ਨਹੀਂ ਲਗਦੀ ਅਤੇ ਮਛੀ ਨੂੰ ਪਾਣੀ ਸਮਾਨ ਹੋਰ ਕੁਝ ਨਹੀਂ, ਜਿਸ ਤਰ੍ਹਾਂ ਅਫੀਮੀ ਨੂੰ ਅਫੀਮ ਅਤੇ ਭੰਗੀ ਲਈ ਭੰਗ ਹੈ। ਉਨ੍ਹਾਂ ਦਾ ਧਿਆਨ ਆਪਣੇ ਨਸ਼ੇ ਤੋਂ ਬਾਹਰ ਨਹੀਂ ਜਾਂਦਾ। ਪ੍ਰੰਤੂ ਇਸ ਦੇ ਉਲਟ ਜਿਸ ਦੀ ਸੁਰਤ ਨਾਮ ਵਿਚ ਜੁੜੀ ਹੈ ਉਸ ਨੂੰ ਉਹ ਨਾਮ ਸਾਰੇ ਸੰਸਾਰ ਅਥਵਾ ਸੰਸਾਰ ਦੇ ਸਾਰੇ ਜੀਆਂ ਅੰਦਰ ਰਮਿਆ ਦਿਸਦਾ ਹੈ ਇਸ ਲਈ ਉਹਨਾਂ ਦਾ ਪਿਆਰ ਸਾਰਿਆਂ ਨਾਲ ਹੁੰਦਾ ਹੈ—'ਜੋ ਰਤੇ ਸਹ ਆਪਣੇ ਤਿਨ ਭਾਵੈ ਸਭੁ ਕੋਇ।'ਜਿਵੇਂ ੨ ਉਹਨਾਂ ਦੇ ਅੰਦਰ ਨਾਮ ਦੀ ਮਸਤੀ ਵਧਦੀ ਹੈ, ਉਹਨਾਂ ਦਾ ਹਿਰਦਾ ਵਿਸ਼ਾਲ ਹੁੰਦਾ ਜਾਂਦਾ ਹੈ। ਉਹ ਸਭ ਕਿਸੇ ਨੂੰ ਆਪਣਾ ਜਾਣਦੇ ਹਨ—

'ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ।' (ਧਨਾਸਰੀ)

ਨਾਮੀ ਦਾ ਹਿਰਦਾ ਬਾਹਰ ਨੂੰ ਫੈਲਦਾ ਹੈ, ਇਸ ਵਿਚ ਫਰਾਖਤਾ ਆਉਂਦੀ ਹੈ। ਇਸ ਦੇ ਉਲਟ ਦੁਨੀਆਂ ਦੇ ਅਮਲੀ ਦਾ ਹਿਰਦਾ ਸੁੰਗੜਦਾ ਹੈ ਉਸ ਦੀ ਹਉ (Ego) ਘੁੱਟੀ ਹੋਈ ਮੁਠੀ ਦੀ ਨਿਆਈਂ ਆਪਣੇ ਆਪ ਵਿਚ ਮਸਤ ਰਹਿੰਦੀ ਹੈ।

ਦੁਨੀਆਂ ਦੀ ਮਸਤੀ ਹਉਮੈ ਵਧਾਉਂਦੀ ਹੈ ਪਰ ਨਾਮ ਦੀ ਮਸਤੀ ਇਸ ਦਾ ਨਾਸ਼ ਕਰਦੀ ਹੈ। ਇਹਨਾਂ ਵਿਚਾਲੇ ਇਹ ਦੂਜਾ ਫ਼ਰਕ ਹੈ।

(੩) ਜਗਤ ਦੀ ਮਸਤੀ ਅਤੇ ਨਾਮ ਖੁਮਾਰੀ ਵਿਚਾਲੇ ਤੀਜਾ ਅੰਤਰਾ ਇਹ ਹੈ ਕਿ ਜਗਤ ਦੇ ਪਦਾਰਥਾਂ ਅਤੇ ਹੋਰ ਦੁਨੀਆਈ ਭੋਗਾਂ ਦੇ ਜਾਂਦਿਆਂ ਦੇਰ ਨਹੀਂ ਲਗਦੀ, ਇਹਨਾਂ ਦੀ ਮਸਤੀ ਕਈ ਵਾਰ ਖਿਣ ਪਲ ਭੀ ਨਹੀਂ ਤਗਦੀ। ਇਸ ਦੇ ਉਲਟ ਨਾਮ ਖੁਮਾਰੀ ਕਦੀ ਉਤਰਦੀ ਹੀ ਨਹੀਂ। ਇਸ ਦਾ ਕਾਰਨ ਇਹ ਹੈ ਕਿ ਨਾਮ ਦੀ ਹੋਂਦ ਨਾਸ਼ਮਾਨ ਜਾਂ ਚਲਾਇਮਾਨ ਨਹੀਂ, ਇਹ ਤ੍ਰੈਕਾਲ ਸਤਿ ਹੈ, ਕਾਲ ਤੋਂ ਪਹਿਲੋਂ ਭੀ ਸਤਿ ਸੀ ਅਤੇ ਪਿਛੋਂ ਭੀ ਸਤਿ ਰਹੇਗੀ। ਦੁਨੀਆਂ ਦਾ ਕੋਈ ਪਦਾਰਥ ਜਾਂ ਭੋਗ ਸਤਿ ਨਹੀਂ, ਜੋ ਸਦਾ ਸਤਿ ਹੈ ਉਸ ਦਾ ਪਿਆਰ ਤੇ ਉਸ ਦੀ ਯਾਦ ਭੀ ਸਤਿ ਹੈ। ਨਾਮ ਖੁਮਾਰੀ ਦਾ ਚੜ੍ਹ ਜਾਣਾ ਅਥਵਾ ਨਾਮ ਵਿਚ ਦਿਨ ਰਾਤ ਲੀਨ ਹੋ ਜਾਣਾ ਹੀ ਇਸ ਗੱਲ ਦਾ ਸਬੂਤ ਹੈ ਕਿ ਨਾਮ ਦੀ ਪ੍ਰਾਪਤੀ ਹੋ ਗਈ ਹੈ :

'ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਓ ਕਰਿ ਬੈਠੋ ਬਿਸਰਾਮੁ ॥' (ਬਸੰਤ ਮ: ੯)

ਨਾਮ ਅੰਦਰ ਇਕਸਾਰ ਲੀਨਤਾ ਪ੍ਰਭੂ ਦੇ ਮਿਲ ਜਾਣ ਦੀ ਹੀ ਨਿਸ਼ਾਨੀ ਹੈ ਅਤੇ ਜਦੋਂ ਇਸ ਅਵਸਥਾ ਦੀ ਨਾਮ ਖੁਮਾਰੀ ਹੋ ਜਾਵੇ ਤਾਂ ਫਿਰ :

'ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੇ।'
(ਗਉੜੀ ਮ: ੫)

ਨਾਮ ਖੁਮਾਰੀ ਅੰਦਰ ਇਸ ਦੇ ਸਦੀਵੀ ਚੜ੍ਹੇ ਰਹਿਣ ਦੀ ਅੰਸ਼ ਹੀ ਸਭ ਤੋਂ ਵਧ ਮਹੱਤਵਪੂਰਨ ਹੈ।

(੪) ਨਾਮ ਖੁਮਾਰੀ ਵਾਲਿਆਂ ਦਾ ਚੌਥਾ ਵਿਸ਼ੇਸ਼ ਗੁਣ ਉਹਨਾਂ ਦੀ ਨਿਰਭੈਤਾ ਅਤੇ ਨਿਰਵੈਰਤਾ ਹੁੰਦੀ ਹੈ, ਉਹ ਕਿਸੇ ਪਾਸੋਂ ਡਰਦੇ ਨਹੀਂ, ਨ ਕਿਸੇ ਨੂੰ ਡਰਾਉਂਦੇ ਹਨ : 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ।' ਉਹ ਸਭਨਾਂ ਦੇ ਮਿੱਤਰ ਅਤੇ ਸਭ ਨੂੰ ਆਪਣਾ ਸਾਂਝੀਵਾਲ ਜਾਣਦੇ ਹਨ, ਉਹ ਕਿਸੇ ਨੂੰ ਦੂਜਾ ਨਹੀਂ ਸਮਝਦੇ। ਦੁਨੀਆਵੀ ਦ੍ਰਿਸ਼ਟੀਕੋਣ ਤੋਂ ਕਿੰਨਾ ਭੀ ਭਿਆਣਕ ਦ੍ਰਿਸ਼ ਉਹਨਾਂ ਦੇ ਸਾਹਮਣੇ ਹੋਵੇ ਉਹ ਉਸ ਦਾ ਭੈ ਨਹੀਂ ਮੰਨਦੇ। ਬਾਬਾ ਨਾਨਕ ਦੀ ਅਜੇਹੀ ਨਿਰਭੈਤਾ ਉਤੇ ਹੈਰਾਨ ਹੋ ਕੇ ਹੀ ਬਗ਼ਦਾਦ ਦੇ ਪੀਰ ਦਸਤਗੀਰ ਨੇ ਧਿਆਨ ਲਗਾ ਕੇ ਵੇਖਿਆ ਤਾਂ 'ਵੇਖੈ ਧਿਆਨ ਲਗਾਇ ਕਰ ਇਕ ਫਕੀਰ ਵਡਾ ਮਸਤਾਨਾ।'

ਜਦੋਂ ਸਤਿਗੁਰੂ ਨਾਨਕ ਦੇਵ ਜੀ ਦਾ ਸਿਧਾਂ ਜੋਗੀਆਂ ਨਾਲ ਵਿਚਾਰ ਵਟਾਂਦਰਾ ਹੋਇਆ ਤਾਂ ਸਿਧਾਂ ਨੂੰ ਸਤਿਗੁਰੂ ਜੀ ਦੇ ਵਿਚਾਰ ਸੁਣਕੇ ਇਹ ਪਰਤੀਤ ਹੋਇਆ ਕਿ

ਜੇ ਕਰ ਇਹ 'ਬਾਲਾ' ਸਾਡੇ ਮੱਤ ਵਿਚ ਆ ਜਾਵੇ ਤਾਂ ਸਾਡਾ ਮੱਤ ਬੜਾ ਉਜਾਗਰ ਹੋ ਜਾਵੇਗਾ। ਇਸ ਤੇ ਉਨ੍ਹਾਂ ਨੇ ਸਤਿਗੁਰੂ ਜੀ ਨੂੰ ਆਪਣੇ ਮੱਤ ਦੀ ਵਡਿਆਈ ਜਣਾਉਂਦੇ ਹੋਏ ਉਨਾਂ ਨੂੰ ਜੋਗੀਆਂ ਵਾਲੀ ਮਸਤੀ ਲਿਆਉਣ ਵਾਲਾ ਓਹ ਮਦ ਜੋ ਉਹ ਆਪ ਪੀਆ ਕਰਦੇ ਸਨ ਪੀਣ ਦੀ ਸੂਚਨਾ ਦਿਤੀ ਤਾਂ ਸਤਿਗੁਰੂ ਜੀ ਨੇ ਉਹਨਾਂ ਪ੍ਰਤੀ ਆਸਾ ਰਾਗ ਅੰਦਰ ਇਕ ਸ਼ਬਦ ਕਹਿਆ ਜਿਸ ਵਿਚ ਅਜੇਹੇ ਹੌਛੇ ਮਦ, ਜਿਨ੍ਹਾਂ ਦੀ ਮਸਤੀ ਦੀ ਅਉਧ ਇਤਨੀ ਥੋੜੀ ਹੈ, ਵਰਤਣ ਦੀ ਬਜਾਏ ਓਹ ਮਦ ਪੀਣ ਦੀ ਸੂਚਨਾ ਦਿਤੀ ਜਿਸ ਕਰਕੇ ਆਪ ਸਦੀਵ ਕਾਲ ਮਸਤ ਰਹਿੰਦੇ ਸਨ ਅਤੇ ਇਸ ਦੌਰਾਨ ਆਪ ਨੇ ਆਪਣੇ ਬਾਰੇ ਫੁਰਮਾਇਆ :—

'ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ।
ਅਹਿਨਿਸ ਬਨੀ ਪ੍ਰੇਮ ਲਿਵ ਲਾਗੀ ਸਬਦ ਅਨਾਹਦ ਗਹਿਆ।' [ਆਸਾ ਮ: ੧]

ਅਰਥਾਤ ਸਿਧ ਬਾਬਿਓ, ਮੇਰਾ ਮਨ ਤਾਂ ਨਾਮ ਰਸ ਪੀ ਪੀ ਕੇ ਮਸਤਾਨਾ [ਮਤਵਾਰੋ] ਹੋ ਚੁਕਿਆ ਹੈ ਅਤੇ ਪ੍ਰਭੂ ਪ੍ਰੀਤਮ ਦਾ ਗਿਆਨ ਮੇਰੇ ਅੰਦਰ ਰਚੇ ਹੋਣ ਅਤੇ ਉਸ ਦੇ ਪ੍ਰੇਮ ਵਿਚ ਦਿਨ ਰਾਤ ਦੀ ਮੇਰੀ ਲਿਵ ਲਗ ਜਾਣ ਕਰਕੇ ਮੈਂ ਓਹ ਅਨਾਹਦ ਸ਼ਬਦ ਪ੍ਰਾਪਤ ਕਰ ਲਿਆ ਹੈ ਜਿਸ ਦੇ ਲਈ ਤੁਸੀਂ ਇਹ ਝੂਠੇ ਮਦ ਪੀਂਦੇ ਹੋ। ਅਗੇ ਜਾ ਕੇ ਆਪ ਨੇ ਫੁਰਮਾਇਆ :—

ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ, ਅਰਥਾਤ ਨਾਮ ਅੰਮ੍ਰਿਤ ਦੇ ਵਪਾਰੀ ਇਹੋ ਜਹੇ ਫੋਕੇ ਮਦ; ਜੋ ਤੁਸੀਂ ਪੀਂਦੇ ਹੋ, ਇਨਾਂ ਦੀ ਚਾਹ ਨਹੀਂ ਰਖਦੇ। ਆਪ ਭਰਥਰਿ ਜੋਗੀ ਨੂੰ ਦਸਦੇ ਹਨ ਕਿ ਮੈਨੂੰ ਤਾਂ ਇਸ ਅੰਮ੍ਰਿਤ ਧਾਰਾ ਨੇ ਖੀਵਾ [ਮਸਤ] ਕਰ ਦਿਤਾ ਹੋਇਆ ਹੈ :—

'ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ।'

ਨਾਮ ਦੀ ਮਸਤੀ ਵਾਲੇ ਮਨੁਖ ਦਾ ਪਿਆਰ ਨਿਰ ਆਕਾਰ ਤੇ ਅਦ੍ਰਿਸ਼ਟ ਹੋਂਦ ਨਾਲ ਹੋਣ ਕਰਕੇ ਆਮ ਲੋਕ ਉਸ ਨੂੰ ਸਮਝ ਨਹੀਂ ਸਕਦੇ। ਮਜਨੂੰ ਦਾ ਲੇਲਾ ਨਾਲ ਅਤੇ ਸਸੀ ਦਾ ਪੁਨੂੰ ਨਾਲ ਪਿਆਰ ਜਾਂ ਮੋਰ ਦਾ ਕਾਲੀ ਘਟਾ ਨਾਲ ਅਤੇ ਭਉਰੇ ਦਾ ਫੁੱਲ ਨਾਲ ਪਿਆਰ ਦੀਆਂ ਕਥਾਵਾਂ ਇਸੇ ਲਈ ਪ੍ਰਸਿਧ ਹਨ ਕਿਉਂਕਿ ਦ੍ਰਿਸ਼ਟਮੋਨ ਦੇ ਪਿਆਰ ਦੀ ਪਛਾਣ ਸਾਧਾਰਨ ਸੂਝ ਵਾਲਾ ਭੀ ਕਰ ਲੈਂਦਾ ਹੈ ਪਰ ਅਦ੍ਰਿਸ਼ਟੇ ਦੇ ਪਿਆਰ ਮਸਤੀ ਦੀ ਪੀੜਾ ਨੂੰ ਕੌਣ ਜਾਣੇ-'ਕਉਣੁ ਜਾਣੈ ਪੀਰ ਪਰਾਈ' ਸਤਿਗੁਰੂ ਨਾਨਕ ਬਾਲ ਅਵਸਥਾ ਤੋਂ ਹੀ ਇਸ ਮਸਤੀ ਦੇ ਮਸਤਾਨੇ ਸਨ, ਆਪ ਦੁਨਿਆਵੀ ਰਸਾਂ ਤੋਂ ਛੋਟੀ ਅਵਸਥਾ ਵਿਚ ਹੀ ਉਪ੍ਰਾਮ ਸਨ ਕਿਉਂਕਿ ਆਪ ਨੂੰ ਨਾਮ ਰਸ ਨੇ ਖੀਵਾ ਕੀਤਾ ਹੋਇਆ ਸੀ। ਮਾਪਿਆਂ ਨੂੰ ਪਰਤੀਤ ਹੁੰਦਾ ਸੀ ਕਿ ਨਾਨਕ ਦੇ ਅੰਦਰ

ਕੋਈ ਰੋਗ ਹੈ, ਵੈਦ ਲਿਆਂਦਾ ਗਿਆ ਜੋ ਬਾਲ ਨਾਨਕ ਦੀ ਨਬਜ਼ ਵੇਖਦਾ ਤੇ ਰੋਗ ਲੱਭਣ ਦਾ ਚਾਰਾ ਕਰਦਾ ਹੈ ਤਾਂ ਆਪ ਕਹਿੰਦੇ ਹਨ ਭੋਲਾ ਵੈਦ ਮੇਰੇ ਰੋਗ ਨੂੰ ਕਿਵੇਂ ਜਾਣ ਸਕਦਾ ਹੈ ਮੇਰੀ ਪੀੜਾ ਸਰੀਰ ਵਿਚ ਤਾਂ ਹੈ ਨਹੀਂ :—

'ਵੈਦ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹਿ,
ਭੋਲਾ ਵੈਦੁ ਨ ਜਾਣਈ ਕਰਕ ਕਰੇਜੇ ਮਾਹਿ ।' [ਵਾਰ ਮਲਾਰ ਮ: ੧]

ਭੋਲਾ ਵੈਦ ਕੀ ਜਾਣੇ, ਨਾਮ ਮਸਤੀ ਦੀ ਪੀੜਾ ਕਿਥੇ ਤੇ ਕਿਵੇਂ ਹੁੰਦੀ ਹੈ। ਓਹ ਤਾਂ ਮਾਂ ਤ੍ਰਿਪਤਾ ਨੂੰ ਆਪਣੀ ਪੀੜਾ ਦੀ ਸੂਝ ਇਉਂ ਕਰਾਉਂਦੇ ਹਨ :—

'ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ।' [ਬਿਲਾਵਲ ਮ: ੧]

ਮੇਰਾ ਮਨ ਤਾਂ ਦਇਆਲ ਪ੍ਰਭੂ ਨੇ ਵਿੰਨ੍ਹ ਛਡਿਆ ਹੋਇਆ ਹੈ-ਕਵੀ ਬਿਹਾਰੀ ਨੇ ਕਿਹਾ ਸੀ :—'ਇਸ਼ਕ ਨਹੀਂ ਇਹ ਤਿਖੀਆਂ ਛੁਰੀਆਂ ਘਾਉ ਕਰਨ ਵਿਚ ਸੀਨੇ ।'

ਇਸੇ ਪ੍ਰੀਤਮ ਪਿਆਰ ਵਿਧੇ ਨਾਨਕ ਦੇ ਬਵੰਜਵੇਂ ਸਾਲ ਅੰਦਰ ਜਦੋਂ ਪੀਰ ਦਸਤਗੀਰ ਨੂੰ ਆਪ ਦਾ ਦੀਦਾਰ ਹੋਇਆ ਤਾਂ ਉਸ ਨੂੰ ਨਾਨਕ ਵਿਚ 'ਇਕ ਫਕੀਰ ਵਡਾ ਮਸਤਾਨਾ' ਨਜ਼ਰੀ ਪਿਆ ਅਤੇ ਜਦੋਂ ਆਪ ਦੀ ਅਵਸਥਾ ਹੋਰ ਵਡੇਰੀ ਹੋਈ ਤਾਂ ਆਪ ਦੇ ਅੰਦਰੋਂ ਇਹ ਪਿਆਰ ਮਸਤੀ ਇਉਂ ਫੁਟ ਕੇ ਵਹਿ ਤੁਰੀ :—

'ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ ।' ਅਤੇ
'ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ ।
ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ।' [ਤੁਖਾਰੀ ਬਾਰਾਮਾਹ ਮ: ੧]

ਅਰਥਾਤ ਪੋਹ ਦੇ ਸੁਫੈਦ ਜਾੜੇ ਨਾਲ ਰਸ ਹੀਨ ਹੋਈਆਂ ਰੁਖਾਂ ਦੀਆਂ ਟਹਿਣੀਆਂ ਵਾਂਙ ਹੁਣ ਤਾਂ ਮੇਰੇ ਸਰੀਰ ਦੇ ਕੇਸ ਵੀ ਸੁਫੈਦ ਹੋ ਚੁਕੇ ਹਨ ਅਤੇ ਤੇਰੀ ਯਾਦ ਮੇਰੇ ਮਨ ਤਨ ਅਤੇ ਮੂੰਹ ਵਿਚ ਨਿਰੰਤਰ ਵਸ ਰਹੀ ਹੈ, ਪ੍ਰੀਤਮ, ਤੂੰ ਹੁਣ ਵੀ ਨਹੀਂ ਆਵੇਂਗਾ ? ਜਿਸ ਮਸਤੀ ਦੀ 'ਕਰਕ' ਬਾਲ ਨਾਨਕ ਦੇ 'ਕਲੇਜੇ ਮਾਹਿ' ਸੀ, ਜਿਸ ਦੇ ਮਸਤ ਚੇਹਰੇ ਦੀ ਆਭਾ ਨੇ ਵਿਹੁਲੇ ਨਾਗ ਨੂੰ ਕੀਲ ਲਿਆ, ਜਿਸ ਦੇ ਮਸਤਾਨੇ ਬੋਲਾਂ ਨੇ ਨੂਰ ਸ਼ਾਹ ਜਾਦੂਗਰਨੀ ਦੇ ਜਾਦੂ ਨੂੰ ਮਾਤ ਪਾ ਦਿਤਾ, ਅਤੇ ਕੌਡਾ ਰਾਖਸ਼ ਦੇ ਰਾਖਸ਼ੀ ਸੁਭਾਉ ਅੰਦਰ ਪ੍ਰੀਵਰਤਨ ਲੈ ਆਂਦਾ, ਜਿਸ ਨੂੰ ਵੇਖ ਬਗਦਾਦ ਦੇ ਜਨੂਨੀ ਮੁਲਖਈਏ ਦੀਆਂ ਪਥਰਾਂ ਵਾਲੀਆਂ ਬਾਹਾਂ ਪੱਥਰ ਹੋ ਗਈਆਂ, ਜਿਸ ਦੀ ਮਾਲਕ ਦੇ ਦਰ ਤੇ ਪਹੁੰਚਾਈ ਦਰਦ ਭਰੀ ਇਕ ਹੂਕ 'ਏਤੀ ਮਾਰ ਪਈ ਕਰਲਾਣੈ ਤੈ ਕੀ ਦਰਦੁ ਨ ਆਇਆ' ਨੇ ਬਾਬਰ ਜਹੇ ਜਾਬਰ ਦਾ ਦਿਲ ਮੋਮ ਕਰ ਦਿਤਾ, ਉਸ ਦਾ ਸੱਤਰ ਸਾਲਾ ਸਮੁਚਾ ਜੀਵਨ 'ਮਨੁ ਮਤਵਾਰੋ ਨਾਮ ਰਸੁ ਪੀਵੈ' ਦਾ ਅਦੁਤੀ ਚਿੱਤਰ ਸੀ, ਅਤੇ ਨਿਰੰਤਰ ਨਾਮ ਦੀ ਭੁਖ ਉਸ ਦਾ ਜੀਵਨ ਆਧਾਰ ਸੀ। ਮਸਤੀ ਦੀ ਅਖੰਡਤਾ

ਅੰਦਰ ਕਈ ਵਾਰ ਆਪ ਇਉਂ ਭੀ ਕਹਿਣ ਲਗ ਜਾਂਦੇ :—

'ਹਰਿ ਬਿਨੁ ਜੀਉ ਜਲਿ ਬਲਿ ਜਾਉ ।

ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀਂ ਥਾਉਂ ।' (ਸ੍ਰੀ ਰਾਗ ਮ: ੧)

ਅਤੇ ਜਦੋਂ ਹਰੀ ਦਰਸ਼ਨ ਦੀ ਬਿਹਬਲਤਾ ਸਿਖਰੋਂ ਲੰਘ ਤੁਰਦੀ ਤਾਂ ਪ੍ਰੀਤਮ ਦਾ ਵਾਸਤਾ ਇਸ ਤਰ੍ਹਾਂ ਲੈਂਦੇ :

'ਕਿਆ ਜਾਨਾ ਕਿਆ ਹੋਇਗਾ ਰੀ ਮਾਈ । ਹਰਿ ਦਰਸਨ ਬਿਨੁ ਰਹਨੁ ਨ ਜਾਈ ।' (ਆਸਾ ਮ: ੧)

ਆਪ ਦੀ ਨਾਮ ਮਸਤੀ ਦੀ ਹਾਲਤ ਤੱਕ ਕੇ ਲੋਕ ਆਪ ਬਾਰੇ ਕਈ ਤਰਾਂ ਦੇ ਕਬੋਲ ਬੋਲਦੇ 'ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ, ਕੋਈ ਆਖੈ ਆਦਮੀ ਨਾਨਕੁ ਵੇਚਾਰਾ' ਪਰ ਆਪ ਆਪਣੇ ਬਾਰੇ ਕਹਿੰਦੇ ਹਨ ।

'ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ, ਹਉ ਹਰਿ ਬਿਨੁ ਅਵਰੁ ਨ ਜਾਨਾ ।'

ਮਾਰੂ ਰਾਗ ਅੰਦਰ ਉਚਰੇ ਇਸ ਸ਼ਬਦ ਦੀਆਂ ਅਗਲੀਆਂ ਤੁਕਾਂ ਵਿਚ ਸਤਿਗੁਰੂ ਉਨ੍ਹਾਂ ਗੱਲਾਂ ਦਾ, ਨਿਰਨਾ ਕਰਦੇ ਹਨ ਜੋ ਸ਼ਾਹ ਮਾਲਕ ਦਾ ਦੀਵਾਨਾ ਬਨਣ ਲਗੀ ਜ਼ਰੂਰੀ ਹਨ, ਜਿਨ੍ਹਾਂ ਤੋਂ ਬਿਨਾਂ ਨਾਮ ਖੁਮਾਰੀ ਦਾ ਹੋਣਾ ਸੰਭਵ ਨਹੀਂ :-

'ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ।
ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ।
ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ।
ਹੁਕਮ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ।
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰ ।
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰ । [ਮਾਰੂ ਮ: ੧]

ਅਰਥਾਤ ਨਾਮ ਦੀ ਮਸਤੀ ਦਾ ਮਸਤਾਨਾ ਉਸ ਨੂੰ ਜਾਣੋ । (i) ਜਿਸ ਦੇ ਅੰਦਰ ਇਕੋ ਇਕ [ਵਾਹਿਦ ਲਾਸ਼ਰੀਕ] ਵਾਹਿਗੁਰੂ ਦੀ ਸਰਬੱਗ ਤੇ ਬੇਮਿਸਾਲ ਹੋਂਦ ਦਾ ਪੂਰਨ ਸਤਿਕਾਰ ਅਤੇ ਭੈ ਨਿਸਚੇ ਹੋਇਆ ਹੈ । (ii) ਜੋ ਹੋਰ ਸਾਰੀਆਂ ਸਿਆਣਪਾਂ ਛਡਕੇ ਉਸ ਇਕੋ ਇਕ ਦੀ ਚਾਕਰੀ ਕਰਦਾਂ ਅਤੇ ਉਸ ਨੂੰ ਆਪਣਾ ਖਸਮ ਜਾਣਦਾ ਹੋਇਆ ਉਸ ਦੇ ਹੁਕਮ ਦੀ ਪਛਾਣ ਕਰਦਾ ਹੈ । (iii) ਜੋ ਹਮੇਸ਼ਾਂ ਮਾਲਕ ਦੇ ਪਿਆਰ ਵਿਚ ਰੱਤਾ ਰਹਿੰਦਾ ਹੈ ਅਤੇ (iv) ਜੋ ਆਪਣੇ ਆਪ ਨੂੰ ਸਭ ਤੋਂ ਮੰਦਾ ਅਥਵਾ ਸਭ ਦੀ ਚਰਣ ਧੂੜ ਜਾਣਦਾ ਹੈ ।

ਨਾਮ ਖੁਮਾਰੀ ਬਾਰੇ ਸਤਿਗੁਰੂ ਜੀ ਦਾ ਸੰਕਲਪ, ਜਿਸ ਦੇ 'ਮਨ ਮਤਵਾਰੇ' ਉਹ ਆਪ ਹਨ ਚਾਰ ਵਿਸ਼ੇਸ਼ ਗੁਣਾਂ ਉਪਰ ਆਧਾਰਤ ਹੈ, ਪਹਿਲਾ ਮਨ ਅੰਦਰ

ਨਿਰਮਲ ਭਉ ਦਾ ਵਸਿਆ ਹੋਣਾ ਹੈ । ਇਹ ਰੱਬ ਦੇ ਕਿਸੇ ਤਰਾਂ ਦੇ ਭਿਆਨਕ ਕਹਿਰਵਾਨ ਅਤੇ ਕੀਤੇ ਕਰਮਾਂ ਦੀ ਸਜ਼ਾ ਦੇਣ ਵਾਲੇ ਸਰੂਪ ਦਾ ਡਰ ਨਹੀਂ, ਜਿਸ ਦੇ ਸਾਮਣੇ ਮਨੁਖ ਥਰ ਥਰ ਕੰਬਦਾ ਹੈ, ਬਲਕਿ ਉਸ ਦੇ ਮਹਾਨ, ਸਰਬ ਸਮਰੱਥ, ਅਤਿ ਤਰਸਵਾਨ ਅਤੇ ਘੋਰ ਅਪ੍ਰਾਧੀਆਂ ਨੂੰ ਬਖਸ਼ ਦੇਣ ਵਾਲੇ ਗੁਣਾਂ ਦੀ ਵਡਿਆਈ ਅਤੇ ਉਸ ਦੀ ਵਿਸਮਾਦੀ ਰਚਨਾ ਦਾ ਇਹਸਾਸ ਹੈ :—

'ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ।
ਇਕੁ ਪੁਰਬ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ।' [ਸੋਰਠ ਮ: ੧]

ਅਤੇ ਚਾਰੇ ਕੁੰਟ ਸਲਾਮ ਕਰਹਿਗੇ ਘਰਿ ਘਰਿ ਸਿਫਤ ਤੁਮਾਰੀ । [ਬਸੰਤ ਮ: ੧]

ਹਾਂ, ਇਹ ਉਸ ਅਸਚਰਜ ਹੋਂਦ ਦਾ ਜਾਗਿਆ ਹੋਇਆ ਅਨੁਭਵ ਹੈ ਜਿਸ ਦੇ ਭੈ ਅੰਦਰ ਪਉਣ ਪਾਣੀ ਅਗਨੀ, ਚੰਦ, ਸੂਰਜ, ਧਰਤੀ ਅਤੇ ਸਮੁਚਾ ਤਾਰਾ ਮੰਡਲ ਘੁੰਮੀ ਜਾ ਰਹੇ ਹਨ ਅਤੇ ਸਾਰੀ ਉਪਜ ਆਪਣੇ ੨ ਜ਼ਿਮੇਂ ਪਏ ਧਰਮਾਂ ਨੂੰ ਪੂਰਾ ਕਰ ਰਹੀ ਹੈ ਇਹ ਉਸ ਸਰਬ ਸ਼ਕਤੀਮਾਨ ਵਾਹਿਗੁਰੂ ਦੀ ਅਨੰਤਤਾ ਸਾਹਮਣੇ ਪੂਰਨ ਸਤਿਕਾਰ ਅਤੇ ਮਲ ਰਹਿਤ ਪਿਦਰੀ (ਮਾਪਿਆਂ ਵਾਲੇ) ਭਉ (Rcverential awe) ਅੰਦਰ ਝੁਕੇ ਹਿਰਦੇ ਦਾ ਇਹਸਾਸ ਹੈ । ਜਦੋਂ ਇਹ ਇਹਸਾਸ ਅਤਿ ਤੀਖਣ ਹੋ ਜਾਂਦਾ ਹੈ ਤਾਂ ਇਸ ਦੀ ਮਸਤੀ ਮਨੁਖ ਨੂੰ ਦੀਵਾਨਾ ਕਰ ਦੇਂਦੀ ਹੈ ।

ਨਾਮ ਖੁਮਾਰੀ ਵਾਲੇ ਸਤਿਗੁਰੂ ਜੀ ਦੇ ਸੰਕਲਪ ਦਾ ਦੂਜਾ ਆਧਾਰ ਵਾਹਿਗੁਰੂ ਦੇ ਆਦਿ ਕਾਲ ਤੋਂ ਵਰਤ ਰਹੇ ਹੁਕਮ ਦੀ ਪਛਾਣ ਕਰਨਾ ਹੈ । ਹੁਕਮ ਦੀ ਪਛਾਣ ਹੀ ਵਾਹਿਗੁਰੂ ਦੀ ਪਛਾਣ ਹੈ । ਨਿਰਮਲ ਭਉ ਦੇ ਇਹਸਾਸ ਵਾਂਙ ਹੁਕਮ ਦੀ ਪਛਾਣ ਭੀ ਵਿਸਮਾਦ ਦੀ ਦਸ਼ਾ ਉਪਜਾਉਂਦੀ ਹੈ । ਹੁਕਮ ਬਾਰੇ ਸਤਿਗੁਰੂ ਜੀ ਫੁਰਮਾਉਂਦੇ ਹਨ : 'ਸਚਾ ਤੇਰਾ ਅਮਰੁ ਸਚਾ ਦੀਬਾਣੁ । ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ।'
(ਵਾਰ ਆਸਾ)

ਵਾਹਿਗੁਰੂ ਦੇ ਤ੍ਰੈਕਾਲ ਵਰਤ ਰਹੇ ਹੁਕਮ ਦੀ ਮਹੱਤਤਾ ਸਤਿਗੁਰੂ ਇਉਂ ਦਰਸਾਉਂਦੇ ਹਨ : 'ਹੁਕਮੇ ਆਵੈ ਹੁਕਮੇ ਜਾਇ । ਆਗੈ ਪਾਛੈ ਹੁਕਮਿ ਸਮਾਇ ।' (ਗਉੜੀ ਮ: ੧)

ਅਤੇ 'ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ।
ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ।' (ਸੋਰਠ ਮ: ੧)

ਪੁਨਾ : 'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ।
ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ ।
ਇਕਨਾ ਭਾਣੈ ਕਢਿ ਲਏ ਇਕਨਾ ਮਾਇਆ ਵਿਚਿ ਨਿਵਾਸੁ ।
ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ । (ਵਾਰ ਆਸਾ ਮ: ੧)

ਵਾਹਿਗੁਰੂ ਦੇ ਇਸ ਪ੍ਰਕਾਰ ਵਰਤ ਰਹੇ ਹੁਕਮ ਦੀ ਪਛਾਣ ਮਨੁਖ ਦਾ ਅੰਦਰੂਨੀ ਹਉਮੈ ਨੂੰ ਖਤਮ ਕਰ ਦੇਂਦੀ ਹੈ 'ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ' ਅਤੇ ਇਸ ਤਰਾਂ 'ਹਉਮੈ ਬੂਝੈ ਤਾ ਦਰ ਸੂਝੈ' ਵਾਹਿਗੁਰੂ ਦੇ ਦਰ ਦੀ ਸੂਝ ਜਾਗਦੀ ਅਤੇ ਉਸ ਨਾਲ ਪਿਆਰ ਪੈਦਾ ਹੋ ਜਾਂਦਾ ਹੈ ਜੋ ਨਾਮ ਖੁਮਾਰੀ ਉਪਜਾਉਣ ਲਈ ਤੀਜਾ ਅਵੱਸ਼ ਸਾਧਨ ਹੈ। ਹੁਕਮ ਦੀ ਪਛਾਣ ਅਤੇ ਹਉਮੈ ਦਾ ਤਿਆਗ ਮਨ ਅੰਦਰ ਨਿਮਰਤਾ ਤੇ ਮਿਠਾਸ ਪੈਦਾ ਕਰਦੇ ਹਨ ਅਤੇ ਪ੍ਰੀਤਮ ਦੀ ਤਾਂਘ ਅੰਦਰ ਮਨ ਉੱਮਲ ਉੱਮਲ ਪੈਂਦਾ ਹੈ। ਪਿਆਰ ਅਤੇ ਮਸਤੀ ਦਾ ਅਟੁਟ ਅਤੇ ਅਨਿਖੜਵਾਂ ਸੰਬੰਧ ਹੈ। ਜਿਤਨੀ ਪਿਆਰ ਦੀ ਤੀਖਣਤਾ [intensity] ਵਧੇਗੀ ਉਤਨੀ ਤੀਖਣਤਾ ਮਸਤੀ ਵਿਚ ਆਵੇਗੀ। ਪਿਆਰ ਹੀ ਮਸਤੀ ਦਾਂ ਆਧਾਰੁ ਹੈ। ਕਿਸੇ ਚੀਜ਼ ਭਥਾ ਹੋਂਦ ਨਾਲ ਪਹਿਲੋਂ ਪਿਆਰ ਪੈਂਦਾ ਹੈ, ਫਿਰ ਜਿਉਂ ੨ ਉਸ ਦਾ ਪਿਆਰ ਵਧਦਾ ਹੈ ਮਨੁਖ ਉਸ ਦੇ ਰਸ ਅੰਦਰ ਖੀਵਾ ਹੁੰਦਾ ਜਾਂਦਾ ਹੈ। ਵਾਹਿਗੁਰੂ ਦੇ ਅਸਚਰਜ ਬੰਧਾਨ, ਜ਼ਬਤ ਅਤੇ ਭੈ ਜਿਸ ਦੇ ਅੰਦਰ ਸਮੁਚਾ ਬ੍ਰਹਿਮੰਡ ਨੀਯਮ-ਬਧ ਹੈ ਅਤੇ ਉਸ ਦੇ ਵਰਤਦੇ ਹੁਕਮ ਜਿਸ ਦੇ ਅਧੀਨ 'ਪਉਣ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ' ਮਨੁਖ ਨੂੰ ਡੂੰਘੇ ਵਿਸਮਾਦ ਅੰਦਰ ਲੈ ਜਾਂਦੇ ਅਤੇ ਵਾਹਿਗੁਰੂ ਪ੍ਰਤੀ ਪੂਰਨ ਸਤਿਕਾਰ ਤੇ ਪਿਆਰ ਭਾਵਨਾ ਉਪਜਾਉਂਦੇ ਹਨ ਅਤੇ ਇਸ ਦੇ ਅੰਦਰ ਇਹ ਇਹਸਾਸ ਜਾਗਦਾ ਹੈ ਕਿ 'ਤੁਮ ਵਡੇ ਵਡੇ ਵਡ ਊਚੇ ਹਮ ਇਤਨੀ ਕੁ ਲਹੁਰੀਆ ਰਾਮ।' ਕੁਝ ਇਸ ਤਰ੍ਹਾਂ ਦੇ ਡੂੰਘੇ ਇਹਸਾਸ ਅਧੀਨ ਹੀ ਸਤਿਗੁਰੂ ਨਾਨਕ ਦੇਵ ਦਾ ਪਿਆਰ ਜਜ਼ਬਾ ਇਉਂ ਵਹਿ ਤੁਰਿਆ ਸੀ।

'ਤੇਰਾ ਅੰਤੁ ਨ ਪਾਇਆ ਕਹਾ ਪਾਇ, ਤੇਰਾ ਦਾਸਨਿ ਦਾਸਾ ਕਹਉ ਰਾਇ...
ਤੇਰੀ ਗਤਿ ਅਵਿਗਤਿ ਨਹੀਂ ਜਾਣੀਐ, ਅਣਜਾਣਤ ਨਾਮੁ ਵਖਾਣੀਐ।
ਨਾਨਕ ਵੇਚਾਰਾ ਕਿਆ ਕਹੈ; ਸਭੁ ਲੋਕੁ ਸਲਾਹੇ ਏਕਸੈ।
ਸਿਰੁ ਨਾਨਕ ਲੋਕਾ ਪਾਵ ਹੈ, ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ।'
[ਬਸੰਤ ਮ: ੧]

ਅਰਥਾਤ ਮੈਂ ਤਾਂ ਤੇਰੇ ਦਾਸਾਂ ਦਾ ਦਾਸ ਕਹਾਉਂਦਾ ਹਾਂ। ਮੈਂ ਤੇਹਾ ਭੇਦ ਕੀ ਜਾਣ ਸਕਦਾ ਹਾਂ। ਤੇਰੇ ਪਿਆਰ ਵਿਚ ਅਣਜਾਣੇ ਹੀ ਤੇਰਾ ਨਾਮ ਲੈ ਰਿਹਾ ਹਾਂ ਪਰ ਜੋ ਲੋਕ ਤੇਰੀ ਸਿਫਤ ਸਲਾਹ ਵਿਚ ਲਗ ਰਹੇ ਹਨ ਮੇਰਾ ਸਿਰ ਉਨ੍ਹਾਂ ਦੇ ਚਰਨਾ ਤੇ ਹੈ।

ਇਹ ਸੀ ਦਸ਼ਾ ਉਸ ਮਸਤਾਨੇ ਫਕੀਰ ਦੀ, ਜਿਸ ਨੂੰ ਵਿਸ਼ਾਲ ਕਬਰਸਤਾਨ ਅੰਦਰ ਵਾਹਿਦ ਲਾ ਸ਼ਰੀਕ ਅਲੱਹ ਦੀ ਜ਼ਾਤ ਨਾਲ ਇਕ ਸੁਰ ਹੋਇਆਂ ਬਗ਼ਦਾਦ

ਸ਼ਹਿਰ ਦੇ ਸੰਮੂਹ ਲੋਕਾਂ ਨੇ ਤਕਿਆ ਅਤੇ ਜਿਸ ਦੀ ਮਸਰ ਸ਼ਖਸੀਅਤ ਦੇ ਸਾਹਮਣੇ ਪੀਰ ਦਸਤਗੀਰ ਅਤੇ ਉਸ ਦੇ ਨਾਲ ਉਸ ਫਕੀਰ ਨੂੰ 'ਸੰਗ ਸਾਰ' ਕਰਨ ਆਏ ਸਾਰੇ ਮੁਲਖਈਏ ਦਾ ਸਿਰ ਝੁਕ ਗਿਆ, ਨਹੀਂ ਤਾਂ ਇਹ ਕਿਸ ਤਰ੍ਹਾਂ ਸੰਭਵ ਸੀ ਕਿ ਹਜ਼ਾਰਾਂ ਲੋਕ ਜੋ ਇਸ ਫਕੀਰ ਨੂੰ 'ਸੰਗ ਸਾਰ' ਕਰਨ ਦਾ ਮਜ਼ਹਬੀ ਫਤਵਾ ਲੈ ਕੇ ਹਥਾਂ ਵਿਚ ਪਥਰ ਉਠਾਏ ਉਸ ਵੱਲ ਦੌੜੇ ਆਏ ਸਨ ਇਕ ਦਮ ਠਠੰਬਰ ਗਏ ਅਤੇ ਪਥਰ ਮਾਰਨੋ ਸੰਕੋਚ ਕਰ ਗਏ। ਇਹ ਉਸ ਮਸਤਾਨੇ ਫਕੀਰ ਦੇ ਚੇਹਰੇ ਦੀ ਨਾਮ ਖੁਮਾਰੀ ਅਤੇ ਉਸ ਦੇ ਅਤਿ ਸੀਤਲ ਬਚਨਾਂ ਦੀ ਫੁਹਾਰ ਸੀ ਜਿਸ ਨੇ ਉਨ੍ਹਾਂ ਦੀ ਗੁੱਸੇ ਦੀ ਅੱਗ ਨੂੰ ਸ਼ਾਂਤ ਕਰ ਦਿਤਾ।

ਇਹੋ 'ਨਾਮ ਮਸ਼ਤੀ' ਹੀ ਇਕ ਤਰ੍ਹਾਂ ਦਾ ਓਹ 'ਸਹਜ ਪਦ' ਹੈ ਜਿਸ ਦੀ ਪ੍ਰਾਪਤੀ ਸਿਖੀ ਮਾਰਗ ਦਾ ਸਿਖਰ ਹੈ। ਇਸ ਅਵਸਥਾ ਤੇ ਪੁਜੇ ਮਨੁਖ ਲਈ ਦੁਖ ਸੁਖ, ਮਾਨ ਅਪਮਾਨ, ਹਾਰ ਜਿਤ, ਉਸਤਤ ਨਿੰਦਾ, ਪ੍ਰਾਪਤੀ ਅਪ੍ਰਾਪਤੀ ਸਮ ਸਥਾਨ ਰਖਦੇ ਹਨ। ਇਸ ਦੇ ਪੰਧਾਊਆਂ ਨੂੰ ਕਬੀਰ ਜੀ ਇਕ ਸੂਚਨਾ ਇਉਂ ਦੇਂਦੇ ਹਨ :

'ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸ
ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥' (ਗਉੜੀ)

ਦੁਨੀਆ ਦੇ ਸਾਰੇ ਧਰਮ ਜਿਨ੍ਹਾਂ ਦਾ ਇਹ ਵਿਸ਼ਵਾਸ਼ ਹੈ ਕਿ ਸਰੀਰ ਦੀ ਮੌਤ ਮਨੁਖ ਦਾ ਅੰਤ ਨਹੀਂ ਬਲਕਿ ਜੀਵਨ ਇਕ ਲਗਾਤਾਰਤਾ (continuity) ਹੈ, ਮਰਨ ਪਿਛੋਂ ਸੁਰਗ ਜਾਂ ਬਹਿਸ਼ਤ ਦੀ ਪ੍ਰਾਪਤੀ ਦੀ ਆਸ ਰਖਦੇ ਹਨ ਅਤੇ ਇਸ ਦੇ ਲਈ ਆਪਣੇ ਆਪਣੇ ਅਕੀਦੇ (ਵਿਸ਼ਵਾਸ਼) ਅਨੁਸਾਰ ਅਨੇਕ ਤਰ੍ਹਾਂ ਦੇ ਧਰਮ ਕਰਮ ਕਰਦੇ ਹਨ। ਕਈਆਂ ਨੇ ਇਸ ਨੂੰ ਮੁਕਤੀ ਤਥਾ ਸਾਲਵੇਸ਼ਨ (salvation) ਕਿਹਾ ਹੈ, ਪ੍ਰੰਤੂ ਗੁਰਸਿਖੀ ਦਾ ਇਸ ਬਾਰੇ ਸੰਕਲਪ ਬਹੁਤ ਨਿਰਾਲਾ ਹੈ ਗੁਰੂ ਬਾਣੀ ਅੰਦਰ ਫੁਰਮਾਇਆ ਹੈ :

'ਰਾਜੁ ਨ ਚਾਹਉ ਮੁਕਤਿ ਨ ਚਹਾਉਂ ਮਨਿ ਪ੍ਰੀਤਿ ਚਰਨ ਕਮਲਾਰੇ ॥'
(ਦੇਵ ਗੰਧਾਰੀ)

ਅਰਥਾਤ ਨ ਮੈਨੂੰ ਦੁਨਿਆਵੀ ਰਾਜ ਲੈਣ ਦੀ ਇਛਾ ਹੈ ਤੇ ਨ ਜਨਮ ਮਰਨ ਤੋਂ ਛੁਟਕਾਰਾ ਪਾਉਣ ਦੀ, ਮੇਰੀ ਤਾਂ ਇਕੋ ਇਛਾ ਹੈ ਕਿ ਮੇਰੀ ਪ੍ਰਭੂ ਚਰਣਾਂ ਨਾਲ ਪ੍ਰੀਤ ਬਣੀ ਰਹੇ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਗੁਰਸਿਖ ਦੀ ਨਜ਼ਰ ਵਿਚ ਪ੍ਰਭੂ ਪਿਆਰ ਤਥਾ ਨਾਮ ਦੀ ਮਸਤੀ ਦੇ ਤੁਲ ਨ ਦੁਨੀਆ ਦਾ ਰਾਜ ਭਾਗ ਹੈ, ਨ ਸੁਰਗ ਦੇ ਸੁਖ ਤੇ ਖੁਸ਼ੀਆਂ ਅਤੇ ਨ ਆਵਾਗਵਨ ਤੋਂ ਮੁਕਤ ਹੋਣਾ। ਸਤਿਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

'ਜਾ ਕਉ ਰਸੁ ਹਰਿ ਰਸੁ ਆਇਓ ਹੈ । ਸੋ ਅਨਰਸਿ ਨਾਹੀਂ ਲਪਟਾਇਓ ॥'
(ਗਉੜੀ)

ਨਾਮ ਰਸ ਅੰਦਰ ਲੀਨ ਹੋ ਚੁਕੇ ਮਨੁਖ ਨੂੰ ਹੋਰ ਕਿਸੇ ਗੱਲ ਦੀ ਇੱਛਾ ਨਹੀਂ ਰਹਿੰਦੀ ਅਤੇ ਉਸ ਦੇ ਲਈ ਹਰ ਵਰਤੀ ਗੱਲ ਭਾਵੇਂ ਓਹ ਕਿਤਨੀ ਭੀ ਕਠਨ ਜਾਂ ਭਿਆਨਕ ਕਿਉਂ ਨ ਹੋਵੇ ਸੁਭ ਵਕ ਜਹੀ ਬਣ ਜਾਂਦੀ ਹੈ । ਉਸ ਦੇ ਮਨ ਦੀ ਦਸ਼ਾ ਏਨੀ ਅਡੋਲ ਹੋ ਜਾਂਦੀ ਹੈ (Balanced state of mind) ਕਿ ਉਸ ਨੂੰ ਲਥੀ ਚੜ੍ਹੀ ਪੋਂਹਦੀ ਨਹੀਂ :

'ਸਹਜੇ ਹੋਤਾ ਜਾਇ ਸੁ ਹੋਇ ॥' (ਗਉੜੀ ੫)

ਇਸ ਦਸ਼ਾ ਨੂੰ ਹੀ ਜੀਵਨ ਮੁਕਤ ਅਥਵਾ ਇਸ ਸੰਸਾਰ ਅੰਦਰ ਰਹਿੰਦੇ ਹੋਏ ਮੁਕਤ ਹੋਣਾ ਕਿਹਾ ਹੈ । ਜਿਸ ਮੁਕਤ ਪ੍ਰਾਪਤੀ ਦੀ ਇਛਾ ਸਰੀਰਕ ਮੌਤ ਹੋ ਜਾਣ ਪਿਛੋਂ ਕੀਤੀ ਜਾਂਦੀ ਸੀ, ਗੁਰਮਤਿ ਉਸ ਨੂੰ ਜੀਊਂਦੇ ਜੀਅ ਅਥਵਾ ਮਨੁਖਾ ਸਰੀਰ ਦੇ ਹੁੰਦੇ ਹੋਇ ਆਪੇ (Ego) ਦੀ ਮੌਤ ਕਰਕੇ ਪ੍ਰਾਪਤ ਕਰਨਾ ਸਿਖਾਉਂਦੀ ਹੈ । ਇਸ ਪ੍ਰਾਪਤੀ ਦੇ ਸਾਧਨ ਬਾਰੇ ਸਤਿਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ
ਇਨ ਬਿਧਿ ਸਾਗਰੁ ਤਰੀਐ । ਜੀਵਤਿਆ ਇਉ ਮਰੀਐ ॥' (ਰਾਮਕਲੀ)

ਆਪੇ ਦੀ ਮੌਤ ਅਥਵਾ ਆਪਣੀ ਵਖਰੀ ਅਪ ਨੱਤ ਨੂੰ ਸਰਬ ਵਿਆਪਕ ਹੋਂਦ ਵਿਚ ਲਿਵਲੀਨ ਕਰ ਲੈਣਾ ਹੀ ਮਸਤੀ ਹੈ । ਨਾਮ ਦੇ ਮਸਤ ਮਨੁਖ, ਨਾਮ ਦੇ ਰਸ ਅੰਦਰ ਏਨੇ ਲੀਨ ਹੋ ਜਾਂਦੇ ਹਨ ਕਿ ਓਹ ਸਰੀਰ ਦੇ ਹਰ ਤਰ੍ਹਾਂ ਦੇ ਸੰਸਕਾਰਾਂ ਤੋਂ ਉਪਰ ਉਠ ਜ਼ਾਂਦੇ ਹਨ ਇਸ ਨੂੰ ਬਿਦੇਹ ਹੋਣਾ ਭੀ ਕਿਹਾ ਹੈ। ਜੋਗੀ ਲੋਕ ਜੋ ਦਸਵੇਂ ਦੁਆਰ ਪ੍ਰਾਣ ਚੜ੍ਹਾਉਣ ਦਾ ਅਭਿਆਸ ਕਰਦੇ ਸਨ ਉਸ ਦਾ ਭਾਂਵ ਸਰੀਰ ਦੀਆਂ ਨੌ ਗੋਲਕਾਂ ਨੂੰ ਮੁੰਦ ਲੈਣਾ ਅਥਵਾ ਗਿਆਨ ਇੰਦ੍ਰੀਆਂ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਅਡੋਲ ਟਿਕਾਓ ਅੰਦਰ ਚਲੇ ਜਾਣਾ ਹੀ ਸੀ । ਸਤਿਗੁਰੂ ਜੀ ਦਸੀ ਨਾਮ ਰਸ ਲੀਨਤਾ ਨਿਰਾਂ ਕੋਰਾ ਟਿਕਾਓ ਨਹੀਂ ਸਗੋਂ ਟਿਕਾਓ ਅੰਦਰ ਰਸ ਹੈ ਜਿਸ ਦੀ ਮਸਤੀ ਅੰਦਰ ਮਨੁਖ ਸਰੀਰਕ ਦੁਖ ਸੁਖ ਦੇ ਪ੍ਰਭਾਵ ਤੋਂ ਅਤੀਤ ਹੋ ਜਾਂਦਾ ਹੈ, ਪਰ ਨਾਮ ਵਾਲੇ ਟਿਕਾਓ ਦੀ ਸਖੋਪਤ ਜਾਂ ਨੀਂਦ ਵਾਲੀ ਅਵਸਥਾ ਭੀ ਨਹੀਂ । ਇਹ ਤਾ ਜਾਗ੍ਰਤ ਅਵਸਥਾ ਹੈ ਅਤੇ ਜਾਗ੍ਰਤ ਭੀ ਐਸੀ ਜੋ ਕਿ ਸਮੂਚੀਆਂ ਮਾਨਸਕ ਸ਼ਕਤੀਆਂ ਨੂੰ ਉਤੇਜਤ ਕਰ ਦੇਂਦੀ ਹੈ । ਤਦੋਂ ਇਸ ਨੂੰ 'ਸਗਲ ਭਵਨ ਦੀ ਸੁਧ' ਹੁੰਦੀ ਹੈ । ਨਾਮ ਮਸਤੀ ਦੀ ਇਹ ਇਕ ਭਾਰੀ ਵਿਸ਼ੇਸ਼ਤਾ ਹੈ ਕਿ ਮਨੁਖ ਸਰੀਰ ਵਲੋਂ ਅਗਿਆਤ ਹੁੰਦਾ ਹੋਇਆ ਭੀ ਆਤਮਕ ਤੌਰ ਤੇ ਐਉਂ ਪ੍ਰਤੀਤ ਕਰਦਾ ਹੈ ਜਿਵੇਂ ਹਨੇਰੇ ਅੰਦਰ

ਲੈਂਪ ਜਗ ਪਵੇ—'ਜਿਉਂ ਅੰਧਿਆਰੈ ਦੀਪਕੁ ਪਰਗਾਸ' : (ਮਾਝ ੫), ਇਸ ਦਸ਼ਾ ਦਾ ਵਰਨਣ ਸਤਿਗੁਰੂ ਇਉਂ ਕਰਦੇ ਹਨ :

'ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ ॥' (ਪ੍ਰਭਾਤੀ ਮ: ੩)

ਅਰਥਾਤ ਜੋ ਜਨ ਵਾਹਿਗੁਰੂ ਦੇ ਨਿਰਮਲ ਭਉ ਅਤੇ ਪਿਆਰ ਦੀ ਜਾਗ ਅੰਦਰ ਜਾਗੇ ਹਨ ਉਹ ਸੁਰਤ ਕਰਕੇ ਸਦਾ ਜਾਗਦੇ ਹੁੰਦੇ ਹਨ—'ਸਦਾ ਜਾਗਹਿ ਘਰੁ ਅਪਣਾ ਰਾਖਹਿ' ਉਨ੍ਹਾਂ ਦੀ ਸੁਰਤ ਏਨੀ ਚੇਤੰਨ ਹੁੰਦੀ ਹੈ ਕਿ ਓਹ 'ਪੰਚ ਤਸਕਰ ਕਾਢਹਿ ਮਾਰਿ ।'

ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਆਪ ਦੀਆਂ ਜੀਵਨ ਘਟਨਾਵਾ ਦੇ ਤੁਲਨਾਤਮਕ ਅਧਿਐਨ ਤੋਂ ਇਹ ਗਲ ਪੂਰਨ ਤੌਰ ਤੇ ਸਿਧ ਹੁੰਦੀ ਹੈ । ਪ੍ਰੀਤਮ ਦੀ ਡੂੰਘੀ ਸਿੱਕ ਅੰਦਰ ਆਪ ਦੇ ਰਸ ਭਿੰਨੇ ਕਥਨ—'ਜੇ ਮੈ ਬੇਦਨ ਸਾ ਕਿਸੁ ਆਖਾ ਮਾਈ, ਹਰਿ ਬਿਨ ਜੀਉ ਨ ਰਹੈ ਕੈਸੇ ਰਾਖਾਂ ਮਾਈ' (ਮਾਰੂ) 'ਹਰਿ ਬਿਨੁ ਜੀਉ ਜਲਿ ਬਲਿ ਜਾਉ (ਸਿਰੀ ਰਾਗ) 'ਆਖਾ ਜੀਵਾ ਵਿਸਰੈ ਮਰਿ ਜਾਉ' (ਆਸਾ) 'ਮੋਹਨਿ ਮੋਹਿ ਲੀਆ ਮਨੁ ਮੋਹਿ' (ਬਸੰਤ) 'ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ' (ਤੁਖਾਰੀ) 'ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ' (ਆਸਾ) ਫਿਰ ਆਪ ਦੀਆ ਵਿਸ਼ੇਸ਼ ਦਾਰਸ਼ਨਕ ਰਚਨਾ 'ਜਪੁਜੀ' ਮਾਝ, ਆਸਾ ਅਤੇ ਮਲਾਰ ਦੀਆਂ ਵਾਰਾਂ', 'ਸਿਧ ਗੋਸਟ', 'ਦਖਣੀ ਓਅੰਕਾਰ', 'ਬਾਰਾਮਾਹ ਤੁਖਾਰੀ' ਆਦਿਕ ਅਤੇ ਆਪ ਦੀਆਂ 'ਸੁਲਤਾਨਪੁਰ ਲੋਧੀ' ਹਰਦੁਆਰ, ਕੁਰਖੇਤਰ, ਜਗਨਨਾਥ ਪੁਰੀ, ਸੰਗਲਾਦੀਪ, ਗੋਰਖ ਹਟੜੀ, ਅਚਲ, ਏਮਨਾਬਾਦ, ਸਿਆਲਕੋਟ, ਮੱਕਾ, ਬਗਦਾਦ ਤੇ ਅਨੇਕ ਹੋਰ ਥਾਈਂ ਵਰਤੀਆਂ ਜੀਵਨ ਘਟਨਾਂ ਸਿਧ ਕਰਦੀਆਂ ਹਨ ਕਿ ਨਾਮ ਰਸ ਦੇ ਮਤਵਾਲੇ, ਮਨੁਖਾ ਜੀਵਨ ਦੇ ਨਿਤਾਪ੍ਰਤੀ ਵਰਤਾਰਿਆਂ ਵੱਲ ਕਿੰਨੇ ਸੁਚੇਤ ਹੁੰਦੇ ਹਨ । ਨਾਮ ਮਸਤੀ ਦੀ ਹੋਰ ਸਭ ਮਸਤੀਆਂ ਉਪਰ ਇਹੋ ਵਡੀ ਵਿਸ਼ੇਸ਼ਤਾ ਹੈ । ਇਸੇ ਲਈ ਨਾਮ ਰਸ ਨੂੰ 'ਮਹਾ ਰਸ' ਕਿਹਾਂ ਹੈ ! 'ਨਾਮ ਮਹਾ ਰਸ ਪੀਓ ।'

---

# ਇਕ ਫਕੀਰ ਵਡਾ ਮਸਤਾਨਾ

ਇਹ ਟ੍ਰੈਕਟ ਹੇਠ ਲਿਖੀਆਂ ਸੰਸਥਾਵਾਂ ਅਤੇ ਪ੍ਰੇਮੀਆਂ ਵਲੋਂ ਸੰਗਤਾਂ ਵਿਚ ਵੰਡਿਆ ਗਿਆ :

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2. ਸਿਖ ਕਲਚਰਲ ਮਿਸ਼ਨ ਗੁ: ਸਾਹਿਬ ਕੈਲੜ, 15-ਸੀ, ਚੰਡੀਗੜ੍ਹ
3. ਗੁਰਮਤਿ ਪ੍ਰਚਾਰ ਸਭਾ ਡੇਹਰਾਦੂਨ
4. ਗੁਰਮਤਿ ਸਾਹਿਤ ਸਭਾ ਧਨਬਾਦ
5. ਸ. ਸ਼ਮਸ਼ੇਰ ਸਿੰਘ ਜਾਇੰਟ ਡਾਇਰੈਕਟਰ ਰੀਟਾਇਰਡ ਸ੍ਰੀ ਗੰਗਾ ਨਗਰ
6. ਸ. ਸੋਹਣ ਸਿੰਘ, ਕਰਤਾਰ ਸਿੰਘ, ਅਰਜਨ ਸਿੰਘ, ਗੁਰਦੀਪ ਸਿੰਘ ਤਨੇਜਾ ਕਲਾਥ ਹਾਊਸ ਜਗਰਾਉਂ
7. ਮਾ: ਠਾਕਰ ਸਿੰਘ ਅਗਵਾੜ ਗੁਜਰਾਂ ਜਗਰਾਉਂ
8. ਮਾ: ਹਕੀਕਤ ਸਿੰਘ 'ਪ੍ਰੇਮੀ' ਰਾਏਕੋਟ
9. ਸ: ਆਤਮਾ ਸਿੰਘ, ਗੁਰਚਰਨ ਸਿੰਘ, ਤੀਰਥ ਸਿੰਘ, ਬਲਦੇਵ ਸਿਘ ਜੱਸਲ ਕਲਾਥ ਹਾਊਸ ਜਗਰਾਉਂ
10. ਮੈਨੇਜਰ ਤੇ ਸਟਾਫ਼, ਪੰਜਾਬ ਐਂਡ ਸਿੰਧ ਬੈਂਕ, ਜਗਰਾਉਂ।

---


ਪ੍ਰਕਾਸ਼ਕ :
ਨਰੈਣ ਸਿੰਘ ਸਕੱਤਰ
ਗੁਰੂ ਨਾਨਕ ਮਿਸ਼ਨ,
ਪਟਿਆਲਾ।

ਪਹਿਲੀ ਵਾਰ
ਦੋ ਹਜ਼ਾਰ
ਨਵੰਬਰ 1972

ਛਾਪਕ :
ਨਿਰਬਾਣ ਪ੍ਰਿੰਟਰਜ਼,
ਖਾਲਸਾ ਮਹੱਲਾ,
ਪਟਿਆਲਾ।